੧ੴ ਵਾਹਿਗੁਰੂ ਜੀ ਕੀ ਫ਼ਤਹ ॥

# ਗੁਰਬਾਣੀ ਦੀ ਪਾਰਸ-ਕਲਾ


ਲਿਖਤ :

ਭਾਈ ਸਾਹਿਬ ਰਣਧੀਰ ਸਿੰਘ




ੴ ਸਤਿਗੁਰਪ੍ਰਸਾਦਿ॥

# ਗੁਰਬਾਣੀ ਦੀ ਪਾਰਸ-ਕਲਾ

ਸਰਬ ਰੋਗ ਕਾ ਅਉਖਦੁ ਨਾਮੁ
ਮੰਨੈ ਕੀ ਪਉੜੀ ਕਾ ਜਾਦੂ, ਜਪੁ-ਚਮਤਕਾਰ, ਸ੍ਰੀ ਅਖੰਡਪਾਠ ਦਾ ਕ੍ਰਿਸ਼ਮਾ,
ਪ੍ਰੇਤ-ਉਧਾਰ, ਜਮਾਂ ਤੇ ਪ੍ਰੇਤਾਂ ਤੋਂ ਛੁਟਕਾਰਾ

*ਲੇਖਕ :*
**ਭਾਈ ਸਾਹਿਬ ਰਣਧੀਰ ਸਿੰਘ ਜੀ**




**ਭਾਈ ਸਾਹਿਬ ਰਣਧੀਰ ਸਿੰਘ ਟ੍ਰਸਟ**
**੨੩-ਜੀ, ਸਰਾਭਾ ਨਗਰ, ਲੁਧਿਆਣਾ**

# ਮੁੱਢਲੀ ਬੇਨਤੀ

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਗੁਸਾਈਂ ਦੇ ਪਹਿਲਵਾਨੜੇ ਦੇ ਰੂਪ ਵਿਚ ਆਪਣਾ ਜੀਵਨ ਬਤੀਤ ਕੀਤਾ। ਨਾਮ-ਬਾਣੀ ਦੀ ਅਤੁੱਟ ਕਮਾਈ ਕਰ ਕੇ ਜੀਵਨ-ਮੁਕਤ ਅਵਸਥਾ ਨੂੰ ਪ੍ਰਾਪਤ ਹੋਏ ਅਤੇ ਜੀਵਨ-ਪ੍ਰਯੰਤ ਨਾਮ-ਬਾਣੀ ਦਾ ਢੰਡੋਰਾ ਦੇਣ ਦੇ ਸਫਲ ਆਹਰ ਵਿਚ ਰੁੱਝੇ ਰਹੇ। ਖ਼ਾਲਸਾ-ਰਹਿਤ ਪ੍ਰਤੀ ਆਸ਼ਕੀ ਅਤੇ ਗੁਰੂ-ਹੁਕਮਾਂ ਦੀ ਪਾਲਣਾ ਦਾ ਚਾਅ ਜਿਥੇ ਆਪ ਜੀ ਦੀ ਸ਼ਖ਼ਸੀਅਤ ਨੂੰ ਵਿਕਸਤ ਕਰਨ ਵਿਚ ਸਹਾਈ ਹੋਇਆ, ਉਥੇ ਜਿਹੜੇ ਜਿਹੜੇ ਵਿਅਕਤੀਆਂ ਨੂੰ ਵੀ ਆਪ ਜੀ ਦੀ ਸ਼ਖ਼ਸੀਅਤ ਜਾਂ ਆਪ ਜੀ ਦੀ ਲੇਖਣੀ ਦੇ ਨੇੜੇ ਹੋਣ ਦਾ ਸੁਭਾਗ ਪ੍ਰਾਪਤ ਹੋਇਆ, ਉਹਨਾਂ ਅੰਦਰ ਵੀ ਗੁਰਮਤਿ-ਜੀਵਨ ਜੀਊਣ ਦਾ ਚਾਅ ਉਸੇ ਤਰ੍ਹਾਂ ਠਾਠਾਂ ਮਾਰ ਉਠਿਆ।

(੨) ਮਨੁੱਖੀ ਜੀਵਨ ਵਿਚ ਪਲਟਾ ਕੇਵਲ ਉਸੇ ਵਿਅਕਤੀ ਦੀ ਲੇਖਣੀ ਲਿਆ ਸਕਦੀ ਹੈ ਜਿਸ ਨੇ ਨਿੱਜੀ ਕਮਾਈ ਦੇ ਆਧਾਰ 'ਤੇ ਕੁਝ ਲਿਖਿਆ ਹੁੰਦਾ ਹੈ। ਭਾਈ ਸਾਹਿਬ ਜੀ ਦੀ ਲੇਖਣੀ ਗੁਰਮਤਿ ਉਤੇ ਆਧਾਰਿਤ, ਅਤੇ ਨਾਮ-ਬਾਣੀ ਦੇ ਅਭਿਆਸ ਦੁਆਰਾ ਵਾਪਰੇ ਦੈਵੀ-ਚਮਤਕਾਰਾਂ 'ਤੇ ਆਧਾਰਿਤ ਇਕ ਮੌਲਿਕ ਰਚਨਾ ਹੈ। ਆਪ ਜੀ ਨੇ ਆਪਣੇ ਸਮੁੱਚੇ ਜੀਵਨ ਨੂੰ ਨਾਮ-ਬਾਣੀ ਦੇ ਅਭਿਆਸ ਅਤੇ ਕੀਰਤਨ-ਪ੍ਰਚਾਰ ਲਈ ਗੁਰੂ-ਲੇਖੇ ਲਾਇਆ। ਨਾਮ-ਬਾਣੀ ਦੀ ਕਮਾਈ ਕਰਦਿਆਂ ਆਪ ਜੀ ਦੇ ਅਤੇ ਆਪ ਜੀ ਦੇ ਨਿਕਟ-ਵਰਤੀ ਕੁਝ ਕੁ ਗੁਰਮੁਖਾਂ ਦੇ ਨਿਰਮਲ ਜੀਵਨ ਵਿਚ ਕਈ ਵਚਿਤ੍ਰ ਅਤੇ ਰਹੱਸ-ਮਈ ਘਟਨਾਵਾਂ ਵਰਤੀਆਂ, ਜਿਨ੍ਹਾਂ ਦਾ ਉਹਨਾਂ ਨੇ ਜਗਿਆਸੂਆਂ ਅੰਦਰ ਉਤਸ਼ਾਹ ਪੈਦਾ ਕਰਨ ਦੀ ਭਾਵਨਾ ਅਧੀਨ ਉਲੇਖ ਕੀਤਾ।

(੩) ਉਹਨਾਂ ਦੀਆਂ ਵੱਡੇ ਆਕਾਰ ਵਾਲੀਆਂ ਪੁਸਤਕਾਂ ਵਿਚੋਂ ਜਗਿਆਸੂਆਂ ਦੀ ਸਹੂਲਤ ਲਈ ਕੁਝ ਕੁ ਉਤਸ਼ਾਹ-ਉਪਜਾਊ ਘਟਨਾਵਾਂ ਟ੍ਰੈਕਟ ਰੂਪ ਵਿਚ ਪੇਸ਼ ਕਰਨ ਦੇ ਸਿਲਸਿਲੇ ਵਿਚ ਅੱਗੇ *ਪ੍ਰਗਟੀ ਜੋਤਿ ਮਿਲੇ ਰਾਮ ਪਿਆਰੇ* ਨਾਮੀ ਟ੍ਰੈਕਟ ਪ੍ਰਕਾਸ਼ਤ ਕੀਤਾ ਗਿਆ ਹੈ, ਹੁਣ ਇਸ ਲੜੀ ਦਾ ਦੂਜਾ ਟ੍ਰੈਕਟ *ਗੁਰਬਾਣੀ ਦੀ ਪਾਰਸ-ਕਲਾ* ਪ੍ਰਕਾਸ਼ਤ ਕੀਤਾ ਜਾ ਰਿਹਾ ਹੈ। ਇਸ ਦੀ ਵਿਸ਼ੇਸ਼ ਲੋੜ ਪ੍ਰਤੀਤ ਹੋਈ

ਹੈ, ਕਿਉਂਕਿ ਅੱਜ ਕਲ੍ਹ ਦੇ ਢੁਚਰ-ਬਾਜ਼, ਅਸ਼ਰਧਕ ਅਤੇ ਨਾਸਤਕ ਰੁਚੀ ਰੱਖਣ ਵਾਲੇ ਸੱਜਣ ਗੁਰਬਾਣੀ ਦੇ ਪਾਠ ਨੂੰ ਕਰਮ-ਕਾਂਡ ਹੀ ਦੱਸਦੇ ਹਨ।

ਇਕ ਸੱਜਣ ਜੀ ਨੇ ਪਿਛੇ ਜਿਹੇ ਇਕ ਟ੍ਰੈਕਟ ਛਾਪਿਆ, ਜਿਸ ਵਿਚ ਉਹ ਲਿਖਦੇ ਹਨ :

"ਗੁਰਬਾਣੀ ਮੰਤਰ ਰਟਨ ਨਹੀਂ। ਡਾਕਟਰ ਦੇ ਨੁਸਖ਼ੇ ਨੂੰ ਰਟਿਆਂ ਰੋਗ ਦੂਰ ਨਹੀਂ ਹੋ ਸਕਦਾ ਅਤੇ ਨਾ ਹੀ ਰੇਲ ਦਾ ਟਾਇਮ-ਟੇਬਲ ਕੰਠ ਕਰ ਲੈਣ ਨਾਲ ਮੰਜ਼ਲ 'ਤੇ ਪਹੁੰਚ ਸਕੀਦਾ ਹੈ। ਗਰਾਮੋਫ਼ੋਨ ਉਤੇ ਸਾਲਾਂ ਬੱਧੀ ਸ਼ਬਦਾਂ ਦੇ ਰੀਕਾਰਡ ਵਜਾਉਣ ਨਾਲ ਉਹ ਵਾਜੇ ਦਾ ਵਾਜਾ ਰਹਿੰਦਾ ਹੈ।"

ਇਹਨਾਂ ਸ਼ਬਦਾਂ ਨੇ ਗੁਰਬਾਣੀ ਦੇ ਪਾਠ ਨੂੰ ਰੇਲਵੇ ਟਾਈਮ-ਟੇਬਲ ਦੇ ਪਾਠ ਤੁਲ ਦਰਸਾਇਆ ਹੈ ਅਤੇ ਆਪਣੀ ਕਜ-ਫ਼ਹਿਮੀ ਦਾ ਸਬੂਤ ਦਿੱਤਾ ਹੈ। ਗੁਰਬਾਣੀ ਰੇਲਵੇ ਟਾਈਮ-ਟੇਬਲ ਦੀ ਨਿਆਈਂ ਨਹੀਂ, ਸਗੋਂ ਰੇਲ-ਗੱਡੀ ਦੀ ਨਿਆਈਂ ਹੈ ਅਤੇ ਪਾਠ ਕਰਨਹਾਰੇ ਨੂੰ ਆਪਣੇ ਨਿਜ-ਘਰ (ਸੱਚ-ਖੰਡ) ਵਿਚ ਪਹੁੰਚਾਉਂਦੀ ਹੈ। ਗੁਰਬਾਣੀ ਤਮੋ-ਗੁਣੀ ਸੰਸਾਰ ਦੇ ਅੰਧਕਾਰ ਵਿਚ ਪ੍ਰਕਾਸ਼-ਰੂਪ ਹੈ। ਇਹ ਤ੍ਰਿਸ਼ਨਾ-ਕੁੱਠੀ ਲੋਕਾਈ ਲਈ ਤਿਖਾ-ਨਿਵਾਰਨੀ ਅੰਮ੍ਰਿਤ-ਬੂੰਦ ਹੈ। ਇਹ ਮਾਇਆ ਦੇ ਪ੍ਰਭਾਵ ਅਧੀਨ ਮੂਰਛਿਤ ਹੋਏ ਮਨੁੱਖ ਲਈ ਸੰਜੀਵਨੀ ਬੂਟੀ ਹੈ। ਗੁਰਬਾਣੀ ਰੱਬੀ ਰਹਿਮਤ ਹੈ, ਜੋ ਮਨੁੱਖ ਮਾਤ੍ਰ ਲਈ ਸਤਿਗੁਰਾਂ ਦੁਆਰਾ ਪ੍ਰਗਟ ਹੋਈ ਹੈ। ਗੁਰਬਾਣੀ ਇਕ ਪਾਸੇ ਲੋੜਾਂ-ਥੋੜਾਂ ਦੇ ਮਾਰੇ ਹੋਏ ਮਨੁੱਖ ਲਈ ਆਸਾ-ਪੂਰਨੀ ਮਹਾਂ-ਮੰਤ੍ਰ ਹੈ, ਦੂਜੇ ਪਾਸੇ ਰੋਗ-ਗ੍ਰਸਤ ਸੰਸਾਰ ਲਈ ਸਰਬ ਰੋਗ-ਨਾਸ਼ਕ ਅਉਸ਼ਧੀ ਹੈ ਅਤੇ ਪ੍ਰਮਾਰਥੀ ਪੱਖ ਵਿਚ ਇਹ ਭਵ-ਸਾਗਰ ਵਿਚ ਬੋਹਿਥਾ ਹੈ, ਜਿਸ ਉਤੇ ਸਵਾਰ ਹੋਣ ਨਾਲ ਮਨੁੱਖ ਰੱਬੀ ਵਸਲ ਨੂੰ ਪ੍ਰਾਪਤ ਹੋ ਸਕਦਾ ਹੈ।

(੪) ਪੁਰਾਤਨ ਸਮੇਂ ਵਿਚ ਸਾਡੇ ਬਜ਼ੁਰਗਾਂ ਨੇ ਜੋ ਸੁਨਹਿਰੀ ਕਾਰਨਾਮੇ ਕਰ ਕੇ ਸੰਸਾਰ ਵਿਚ ਆਪਣਾ ਨਾਮ ਪੈਦਾ ਕੀਤਾ, ਉਹ ਸਾਰੇ ਸ਼ਰਧਾ-ਪ੍ਰੇਮ ਨਾਲ ਗੁਰਬਾਣੀ ਦੇ ਪਠਨ-ਪਾਠਨ ਦੀ ਤੁਫ਼ੈਲ ਹੀ ਸਨ। ਅੱਜ ਜੇਕਰ ਪਹਿਲੇ ਵਾਂਗ ਗੁਰਬਾਣੀ ਦੀ ਪਾਰਸ-ਕਲਾ ਨਹੀਂ ਵਰਤ ਰਹੀ ਤਾਂ ਇਸ ਦਾ ਕਾਰਨ ਸਾਡੇ ਆਪਣੇ ਵਿਚ ਸ਼ਰਧਾ ਤੇ ਪ੍ਰੇਮ ਦੀ ਘਾਟ ਹੈ। ਅੱਜ ਵੀ ਜਿਥੇ ਜਿਥੇ ਸ਼ਰਧਾ-ਪ੍ਰੇਮ ਨਾਲ ਨਿਸ਼ਕਾਮ ਭਾਵਨਾ ਅਧੀਨ ਨਾਮ-ਬਾਣੀ ਦਾ ਪਾਠ ਅਥਵਾ ਕੀਰਤਨ ਕੀਤਾ ਜਾਂਦਾ ਹੈ, ਉਥੇ ਗੁਰੂ ਬਾਬੇ ਦੀ ਕਰਾਮਾਤ ਵਰਤਦੀ ਹੈ। ਗੁਰਬਾਣੀ ਦੇ ਅਣਿਆਲੇ ਤੀਰਾਂ ਦੇ ਵਿੰਨ੍ਹੇ ਹੋਏ ਜਗਿਆਸੂ, ਹੋਛੇ ਚਸਕਿਆਂ ਨੂੰ, ਜਿਨ੍ਹਾਂ ਨੇ ਸਾਰੀ ਲੋਕਾਈ ਨੂੰ ਆਪਣਾ ਪਾਣੀਹਾਰ

ਬਣਾਇਆ ਹੋਇਆ ਹੈ, ਲੱਤ ਮਾਰ ਕੇ ਨਾਮ ਬਾਣੀ ਦੇ ਅਮਿਓ-ਰਸ ਵਿਚ ਅਜਿਹੇ ਨਿਮਗਨ ਹੋ ਜਾਂਦੇ ਹਨ ਕਿ ਉਹਨਾਂ ਦੀ ਗ਼ਲਤਾਨ-ਹਾਲ ਅਤੇ ਵਿਗਾਸ-ਮਈ ਦਸ਼ਾ ਨੂੰ ਪੇਖ ਪੇਖ ਹੋਰ ਜਗਿਆਸੂਆਂ ਵਿਚ ਗੁਰਮਤਿ ਕਮਾਉਣ ਦਾ ਉਮਾਹ ਉਛਾਲੇ ਮਾਰ ਉਠਦਾ ਹੈ। ਏਸ ਤਰ੍ਹਾਂ ਨਾਮ ਬਾਣੀ ਦੇ ਪ੍ਰਚਾਰ ਦਾ ਨਿਸ਼ਕਾਮ ਤੋਰਾ ਤੁਰਦਾ ਜਾ ਰਿਹਾ ਹੈ। ਸਤਿਗੁਰੂ ਜੀ ਮੇਹਰ ਕਰਨ, ਗੁਰੂ-ਆਸ਼ਕਾਂ ਦਾ ਇਹ ਪ੍ਰੇਮ-ਅਖਾੜਾ ਏਸੇ ਤਰ੍ਹਾਂ ਚੜ੍ਹਦੀਆਂ ਕਲਾਂ ਵਿਚ ਬਾਣੀ ਦਾ ਅਮਿਓ-ਰਸ ਆਪ ਭੁੰਚਦਾ ਅਤੇ ਹੋਰਨਾਂ ਨੂੰ ਭੁੰਚਾਉਂਦਾ ਹੋਇਆ "ਲੁਡਿ ਲੁਡਿ ਦਰਗਹਿ ਵੰਞੁ"-ਮਈ ਗੁਰੂ ਅਸੀਸ ਦਾ ਪਾਤਰ ਬਣਿਆ ਰਵ੍ਹੇ।

(੫) ਇਸ ਲੜੀ ਦਾ ਅਗਲਾ ਟ੍ਰੈਕਟ ਛੇਤੀ ਹੀ ਸੰਗਤਾਂ ਦੀ ਸੇਵਾ ਵਿਚ ਪੇਸ਼ ਕਰਨ ਦਾ ਯਤਨ ਕੀਤਾ ਜਾਵੇਗਾ। ਇਹਨਾਂ ਟ੍ਰੈਕਟਾਂ ਨੂੰ ਪ੍ਰਚਾਰ ਹਿਤ ਲਾਗਤ ਤੋਂ ਘਟ ਕੀਮਤ ਉਤੇ, ਗੁਰਸਿੱਖਾਂ ਦੀ ਸਹਾਇਤਾ ਨਾਲ, ਜਗਿਆਸੂਆਂ ਤਕ ਪਹੁੰਚਾਉਣ ਲਈ ਉੱਦਮ ਕੀਤਾ ਜਾ ਰਿਹਾ ਹੈ, ਗੁਰੂ ਪਾਤਸ਼ਾਹ ਬਖ਼ਸ਼ਸ਼ ਕਰਨ!

—ਭਾਈ ਜੋਗਿੰਦਰ ਸਿੰਘ ਤਲਵਾੜਾ

# ਤਤਕਰਾ

# ਗੁਰਬਾਣੀ ਦੀ ਪਾਰਸ-ਕਲਾ

## ਸਰਬ ਰੋਗ ਕਾ ਅਉਖਦੁ ਨਾਮੁ
## ਮੰਨੈ ਕੀ ਪਉੜੀ ਕਾ ਜਾਦੂ

ਦਾਸ ਨੂੰ ਅੰਮ੍ਰਿਤ ਛਕਣ ਤੋਂ ਪਹਿਲਾਂ ਹੀ ਭਲੀ ਪ੍ਰਕਾਰ ਕਈ ਇਕ ਗੁਰਮਤਿ ਅਸੂਲਾਂ ਤੇ ਗੁਰੂ-ਘਰ ਦਿਆਂ ਅਕੀਦਿਆਂ ਦੀ ਸੱਚਾਈ ਉੱਤੇ ਦ੍ਰਿੜ੍ਹ ਭਰੋਸਾ ਹੋ ਚੁੱਕਾ ਸੀ। ਉਨ੍ਹਾਂ ਵਿਚੋਂ ਇਕ ਇਹ ਭੀ ਸੀ ਕਿ "ਸਰਬ ਰੋਗ ਕਾ ਅਉਖਦੁ ਨਾਮੁ" ਦੇ ਗੁਰਵਾਕ ਅਨੁਸਾਰ ਜਿਤਨੇ ਭੀ ਸਰੀਰਕ ਤੇ ਮਾਨਸਿਕ ਰੋਗ ਹਨ, ਸਭ ਦੀ ਦਾਰੂ-ਔਖਧੀ ਇਕ ਨਾਮ, ਕੇਵਲ ਨਾਮ ਹੈ। ਇਹ ਸਭ ਤੋਂ ਸੱਚੀ ਸ੍ਰੇਸ਼ਟ ਔਖਧੀ ਹੈ। ਇਸ ਵਿਸ਼ੇ 'ਤੇ ਕਈ ਵਾਰ ਪਿਤਾ ਹੁਰਾਂ ਨਾਲ ਚਰਚਾ ਹੋ ਪੈਂਦੀ ਸੀ, ਪਰ ਉਹ ਨਹੀਂ ਚਾਹੁੰਦੇ ਸਨ ਕਿ ਮੈਂ ਦਵਾਈਆਂ ਆਦਿਕ ਵਲੋਂ ਕਿਸੇ ਬੀਮਾਰੀ ਠੁਮਾਰੀ ਦੇ ਵੇਲੇ ਇਨਕਾਰੀ ਹੋਵਾਂ, ਤੇ ਨਾ ਹੀ ਉਹਨਾਂ ਦਾ ਭਰੋਸਾ ਬੱਝਦਾ ਸੀ ਕਿ ਸੱਚਮੁੱਚ ਨਾਮ ਵਿਚ ਸਰਬ ਰੋਗਾਂ ਦੇ ਦਾਰੂ ਕਰਨ ਦੀ ਕਲਾ ਹੈ। ਇਹ ਤਾਂ ਉਹ ਮੰਨਦੇ ਸਨ ਕਿ ਨਾਮ ਦਵਾਰਾ ਮਾਨਸਿਕ ਰੋਗਾਂ ਦੀ ਨਵਿਰਤੀ ਹੋ ਸਕਦੀ ਹੈ, ਪਰ ਸਰੀਰਕ ਰੋਗਾਂ ਦੀ ਔਖਧੀ ਉਹ ਨਾਮ ਨੂੰ ਨਾ ਹੀ ਸਮਝਦੇ ਤੇ ਨਾ ਹੀ ਮੰਨਦੇ ਸਨ।

ਕੁਦਰਤ ਐਸੀ ਬਣੀ ਕਿ ਉਹ ਇਕ ਵਾਰ ਬੀਮਾਰ ਹੋ ਗਏ। ਬੀਮਾਰ ਭੀ ਐਸੇ ਸਖ਼ਤ ਹੋਏ ਕਿ ਲੁਧਿਆਣੇ ਹਸਪਤਾਲ ਵਿਚ ਉਹਨਾਂ ਨੂੰ ਲਿਜਾਣਾ ਪਿਆ। ਦਾਸ ਉਹਨਾਂ ਦੀ ਸੇਵਾ ਖ਼ਾਤਰ ਨਾਲ ਗਿਆ। ਇਕ ਦੋ ਹੋਰ ਸੇਵਾਦਾਰ ਨੌਕਰ ਭੀ ਸਾਥ ਲੈ ਲਏ। ਤੇ ਇਕ ਦੋ ਸੰਬੰਧੀ ਪਿੰਡ ਵਿਚੋਂ, ਜੋ ਉਹਨਾਂ ਦੇ ਬੜੇ ਹਿਤੂ ਸਨ; ਉਹ ਭੀ ਸੰਗ ਹੋ ਗਏ। ਹਸਪਤਾਲ ਜਾ ਕੇ ਇਕ ਸਪੈਸ਼ਲ ਕਮਰਾ ਲਿਆ ਗਿਆ ਤੇ ਦਾਰੂ ਬੂਟੀ ਦਵਾਰਾ ਇਲਾਜ ਅਰੰਭ ਹੋਇਆ। ਮੇਰੀ ਮਨਸ਼ਾ ਉਹਨਾਂ ਨੂੰ ਇਥੇ

ਲਿਆ ਕੇ ਇਲਾਜ ਕਰਾਉਣ ਦੀ ਨਹੀਂ ਸੀ, ਪ੍ਰੰਤੂ ਪਿਤਾ ਹੁਰਾਂ ਦੀ ਅਤੇ ਸਰਬ ਸੰਬੰਧੀਆਂ ਦੀ ਪ੍ਰਬਲ ਰਾਇ ਦੇ ਸਾਹਮਣੇ ਮੇਰੀ ਮਨਸ਼ਾ ਦੀ ਕੀ ਹੈਸੀਅਤ ਸੀ। ਸੇਵਾ ਦਾ ਅਵਸਰ ਹੱਥ ਲੱਗਾ ਦੇਖ ਕੇ ਮੈਂ ਭੀ ਨਾਲ ਹੀ ਤੁਰ ਪਿਆ। ਤੇ ਪਿਤਾ ਹੁਰੀਂ ਭੀ ਮੈਨੂੰ ਨਾਲ ਲੈ ਜਾਣ ਵਿਚ ਬਹੁਤ ਖਿੱਚ ਕਰਦੇ ਸਨ। ਇਲਾਜ ਅਰੰਭ ਹੋਏ ਨੂੰ ਹਫ਼ਤਾ ਬੀਤ ਗਿਆ। ਪਰ ਕੁਛ ਭੀ ਆਰਾਮ ਤੇ ਫ਼ਾਇਦਾ ਮਰਜ਼ (ਰੋਗ) ਨੂੰ ਨਾ ਹੋਇਆ। ਤੇ ਉਹਨਾਂ ਹੀ ਦਿਨਾਂ ਵਿਚ ਸ਼ਹਿਰ ਵਿਚ ਮਲੇਰੀਏ ਤਾਪ ਦੀ ਬੀਮਾਰੀ ਬਹੁਤ ਜ਼ੋਰਾਂ 'ਤੇ ਫੈਲੀ ਹੋਈ ਸੀ। ਚਾਹੇ ਹਸਪਤਾਲ ਸ਼ਹਿਰ ਤੋਂ ਬਹੁਤ ਦੂਰ ਸੀ, ਪਰ ਔਸ਼ਧੀ ਤੇ ਪੱਥ ਸੰਬੰਧੀ ਖ਼ਾਸ ਖ਼ੁਰਾਕ (Diet) ਦੇ ਪ੍ਰਬੰਧ ਖ਼ਾਤਰ ਦਿਨ ਵਿਚ ਕਈ ਵਾਰ ਸ਼ਹਿਰ ਜਾਣਾ ਪੈਂਦਾ ਸੀ। ਹਫ਼ਤੇ ਦੇ ਅੰਦਰ ਅੰਦਰ ਸਾਰੇ ਆਦਮੀ ਬੁਖ਼ਾਰ ਨਾਲ ਬੀਮਾਰ ਹੋ ਕੇ ਘਰ ਨੂੰ ਚਲੇ ਗਏ। ਇਕ ਦਾਸ ਹੀ ਇਕੱਲਾ ਪਿਤਾ ਹੁਰਾਂ ਦੇ ਪਾਸ ਰਹਿ ਗਿਆ। ਪਿੰਡੋਂ ਹੋਰ ਆਦਮੀ ਸੇਵਾ ਵਾਸਤੇ ਭੇਜੇ ਗਏ। ਪਰ ਜੋ ਆਵੇ ਸੋ ਬੀਮਾਰ ਹੋ ਜਾਵੇ। ਜਲੰਧਰੋਂ ਸਾਡੇ ਰਿਸ਼ਤੇਦਾਰ ਸਰਦਾਰ ਉੱਤਮ ਸਿੰਘ ਜੀ ਪਲੀਡਰ ਕੋਲੋਂ ਆਪਣਾ ਪੁਰਾਣਾ ਨੌਕਰ ਖੜਕੂ ਮੰਗਵਾਇਆ। ਉਹ ਭੀ ਆਉਂਦੇ ਸਾਰ ਹੀ ਬੁਖ਼ਾਰ ਨਾਲ ਚਿਤ ਹੋ ਗਿਆ। ਸਭ ਨੂੰ ਬੀਮਾਰ ਹੋ ਕੇ ਪਿਛਾਂਹ ਮੁੜਨਾ ਪਿਆ। ਦਾਸ ਹੀ ਦਾਸ ਫਿਰ ਇਕੱਲਾ ਰਹਿ ਗਿਆ। ਉਧਰ ਪਿਤਾ ਹੁਰਾਂ ਦੀ ਹਾਲਤ ਬਹੁਤ ਖ਼ਤਰਨਾਕ ਹੋ ਗਈ। ਮੈਨੂੰ ਬੜੀ ਮੁਸ਼ਕਲ ਤਾਂ ਇਹ ਪੇਸ਼ ਆਈ ਕਿ ਮੈਂ ਪਿਤਾ ਹੁਰਾਂ ਪਾਸ ਰਹਾਂ ਜਾਂ ਸ਼ਹਿਰ ਜਾ ਕੇ ਸੌਦਾ-ਪੱਤਾ ਲਿਆਵਾਂ। ਇਸ ਤੋਂ ਬਿਨਾਂ ਮੈਨੂੰ ਕਈ ਕਈ ਵਾਰ ਦਿਨ ਵਿਚ ਡਾਕਟਰ ਫ਼ਤਹ ਚੰਦ ਸਿਵਲ ਸਰਜਨ ਦੀ ਕੋਠੀ (ਜੋ ਸ਼ਹਿਰ ਵਿਚ ਸੀ) ਜਾਣਾ ਪੈਂਦਾ, ਕਿਉਂਕਿ ਉਹ ਹਸਪਤਾਲ ਤਾਂ ਕਦੇ ਇਕ ਅੱਧੀ ਵਾਰ ਦਿਨ ਵਿਚ ਆਉਂਦਾ ਹੁੰਦਾ ਸੀ ਅਤੇ ਪਿਤਾ ਹੁਰਾਂ ਨੂੰ ਆਪਣੇ ਜ਼ੇਰ-ਇਲਾਜ ਰੱਖਿਆ ਹੋਇਆ ਸੀ। ਭਾਵੇਂ ਅਸਿਸਟੈਂਟ ਸਰਜਨ, ਇਨਚਾਰਜ, ਹਾਸਪੀਟਲ, ਆਫ਼ੀਸਰ, ਤੇ ਦੂਜੇ ਹਾਸਪੀਟਲ ਅਸਿਸਟੈਂਟ ਭੀ ਹਰ ਵਕਤ ਦਾਰੂ-ਬੂਟੀ ਤੇ ਇਲਾਜ ਦੀ ਨਿਗਰਾਨੀ ਰਖਦੇ ਸਨ, ਪਰ ਸਿਵਲ ਸਰਜਨ ਨੇ ਮੈਨੂੰ ਆਖ ਛਡਿਆ ਸੀ ਕਿ ਤਿੰਨ ਤਿੰਨ ਘੰਟੇ ਪਸ਼ਚਾਤ ਖ਼ਬਰ ਪੁਚਾਉਂਦੇ ਰਹੋ। ਸੋ ਮੈਨੂੰ ਇਕੱਲੇ ਨੂੰ ਹੀ ਸਭ ਕੰਮ ਕਰਨੇ ਪੈਂਦੇ। ਭਾਦੋਂ ਦੀ ਕੜਕਦੀ ਧੁੱਪ ਤੇ ਹੁੰਮਸ ਵਿਚ ਤਿੱਖੜ ਦੁਪਹਿਰੇ ਹੀ ਫੇਰੇ ਪਾਉਣੇ ਪੈਂਦੇ।

ਓੜਕ ਮੈਨੂੰ ਬੁਖ਼ਾਰ ਹੁਰਾਂ ਨੇ ਆ ਮੂੰਹ ਦਿਖਾਇਆ। ਪਰ ਤਿੰਨ ਚਾਰ ਦਿਨ ਤਾਂ ਮੈਂ ਕੁਝ ਨਾ ਜਾਣਿਆ। ਬੁਖ਼ਾਰ ਦੇ ਵਿਚ ਹੀ ਫਿਰਦਾ ਤੁਰਦਾ ਤੇ ਬਦਸਤੂਰ

ਸੇਵਾ ਕਰਦਾ ਰਿਹਾ। ਪੰਜਵੇਂ ਦਿਨ ਕਾਂਬੇ ਦਾ ਅਜਿਹਾ ਤਾਪ ਆ ਕੇ ਟਹਿਲਾ ਕਰਨ ਲੱਗਾ ਕਿ ਅਟੁੱਟ ਟਹਿਲੇ ਦੁਆਰਾ ਕਲਾ ਹਰ ਲਈ ਤੇ ਮੈਨੂੰ ਬਿਸਤਰੇ ਉਪਰ ਡੇਗ ਲਿਆ। ਅਸਿਸਟੈਂਟ ਸਰਜਨ ਆਇਆ। ਮੈਨੂੰ ਦੇਖ ਕੇ ਬੋਲਿਆ ਕਿ ਦਵਾਈ ਖਾਉ। ਮੈਂ ਆਖਿਆ, ਮੈਂ ਨਹੀਂ ਖਾਣੀ। ਗੱਲ ਕੀ, ਬਹੁਤ ਸਾਰਾ ਸੰਬਾਦ ਉਸ ਦੇ ਨਾਲ ਹੋਇਆ। ਉਸ ਨੇ ਬਥੇਰਾ ਆਖਿਆ ਤੇ ਸਮਝਾਇਆ ਕਿ—

"ਦੇਖ ਤੇਰਾ ਪਿਤਾ ਐਸ ਵੇਲੇ ਮੌਤ ਦੇ ਮੂੰਹ ਪਿਆ ਹੈ, ਸਿਵਲ ਸਰਜਨ ਤੇ ਹੋਰ ਸਾਰੇ ਸ਼ਹਿਰ ਦੇ ਡਾਕਟਰ ਮਿਲ ਕੇ ਰਾਇ ਪਾਸ ਕਰ ਚੁੱਕੇ ਹਨ ਕਿ ੨੪ ਘੰਟਿਆਂ ਦੇ ਅੰਦਰ ਅੰਦਰ ਤੇਰੇ ਪਿਤਾ ਹੁਰੀਂ ਪਾਰ ਬੋਲਣਗੇ। ਬਚਣ ਦਾ ਕੋਈ ਢੰਗ ਨਹੀਂ। ਕੋਈ ਦਵਾਈ-ਇਲਾਜ ਕਾਰਗਰ ਨਹੀਂ ਹੋ ਸਕਦਾ। ਇਸ ਸਮੇਂ ਜੇ ਤੂੰ ਸੇਵਾ ਨਾ ਕਰੇਂ ਤਾਂ ਤੂੰ ਬੜਾ ਅਕ੍ਰਿਤਘਣ ਹੈਂ। ਤੇਰੇ ਬਿਨਾਂ ਹੋਰ ਕੋਈ ਐਥੇ ਨਹੀਂ। ਸਭ ਆਦਮੀ ਤੇਰੇ ਨਾਲ ਬੀਮਾਰ ਹੋ ਕੇ ਚਲੇ ਗਏ ਹਨ। ਹੁਣ ਤੂੰ ਭੀ ਰਹਿੰਦਾ ਖੂੰਹਦਾ ਡਿਗ ਪਿਆ ਹੈਂ। ਜੇ ਦਵਾਈ ਖਾ ਲਵੇਂਗਾ ਤਾਂ ਰਾਜ਼ੀ ਹੋ ਕੇ ਆਪਣੇ ਪਿਤਾ ਦੀ ਜਾਂਦੀ ਵਾਰ ਦੀ ਸੇਵਾ ਤਾਂ ਕਰ ਲਵੇਂਗਾ। ਤੇਰਾ ਅਰਮਾਨ ਤਾਂ ਬਾਕੀ ਨਾ ਰਹਿ ਜਾਊ, ਜਿਸ ਖ਼ਾਤਰ ਤੂੰ ਨਾਲ ਆਇਆ ਹੈਂ। ਅਤੇ ਹੁਣ ਤੀਕ ਜੋ ਇਤਨੀ ਸੇਵਾ ਘਾਲੀ ਹੈ ਜੇ ਅੰਤੀ ਅਉਸਰ ਦੀ ਸੇਵਾ ਨਾ ਕੀਤੀ ਤਾਂ ਸਭ ਨਿਸਫਲ ਹੀ ਜਾਵੇਗੀ। ਉਠ ਦਵਾਈ ਪੀ ਲੈ।"

ਦਾਸ ਨੇ ਕਹਿ ਸੁਣਾਇਆ ਕਿ ਤੁਹਾਡੀ ਜਿਸ ਦਵਾਈ ਨੇ ਹੁਣ ਤਾਈਂ ਮੇਰੇ ਪਿਤਾ ਜੀ ਨੂੰ ਰਾਜ਼ੀ ਨਹੀਂ ਕੀਤਾ ਤੇ ਤੁਹਾਨੂੰ ਹਫ਼ਤਿਆਂ ਦੇ ਹਫ਼ਤੇ ਦਵਾਈ ਦਿੰਦਿਆਂ ਤੇ ਇਲਾਜ ਕਰਦਿਆਂ ਨੂੰ ਗੁਜ਼ਰ ਗਏ, ਪਰ ਕੱਖ ਅਸਰ ਤੇ ਫ਼ਾਇਦਾ ਨਾ ਹੋਇਆ, ਅਤੇ ਜਿਸ ਤੁਹਾਡੀ ਦਵਾਈ ਨੇ ਮੇਰੇ ਨਾਲ-ਦੇ ਆਦਮੀਆਂ ਦਾ ਮਲੇਰੀਆ-ਤਾਪ ਹਰਨ ਦੀ ਤਾਸੀਰ ਭੀ ਨਾ ਰੱਖੀ ਤਾਂ ਹੀ ਉਹਨਾਂ ਨੂੰ ਐਥੋਂ ਮੁੜ ਕੇ ਘਰੋ ਘਰੀ ਜਾਣਾ ਪਿਆ, ਤੁਹਾਡੀ ਉਸ ਦਵਾਈ ਨੇ ਮੇਰੇ ਉਪਰ ਹੁਣ ਕੀ ਖ਼ਾਕ ਅਸਰ ਕਰਨਾ ਹੈ। ਮੇਰੀ ਦਵਾਈ ਮੇਰੇ ਪਾਸ ਹੈ। ਜਾਓ, ਮੈਨੂੰ ਔਖਾ ਨਾ ਕਰੋ। ਮੈਂ ਤੁਹਾਡੀ ਦਵਾਈ ਦਵੂਈ ਕੋਈ ਨਹੀਂ ਲੈਣੀ।

ਮੇਰੇ ਇਤਨੇ ਕੋਰੇ ਕਰਾਰੇ ਉੱਤਰ ਪਰ ਉਹ ਬੜਾ ਝਾਮ-ਤੜੂਕ ਹੋਇਆ ਤੇ ਇਕ ਦੋ ਪੁੜੀਆਂ ਕਿਸੇ ਦਵਾਈ ਦੀਆਂ ਮੰਜੇ ਕੋਲ ਡੱਠੇ ਹੋਏ ਮੇਜ਼ ਪਰ ਰੱਖ ਕੇ ਤੇ ਇਸ ਬਿਧ ਤਾੜਨਾ ਪੂਰਬਕ ਧਮਕੀ ਦੇ ਕੇ ਚਲਿਆ ਗਿਆ ਕਿ ਦੇਖੋ, ਇਹ

ਦੋ ਪੁੜੀਆਂ ਮੈਂ ਦਵਾਈ ਦੀਆਂ ਮੇਜ਼ ਪਰ ਰੱਖ ਚੱਲਿਆ ਹਾਂ। ਇਕ ਘੰਟੇ ਪਸ਼ਚਾਤ ਮੈਂ ਫਿਰ ਆਵਾਂਗਾ। ਜੇ ਤੈਂ ਮੇਰੇ ਪਿੱਛੋਂ ਇਹ ਪੁੜੀਆਂ ਖਾ ਲਈਆਂ ਤਦ ਤਾਂ ਭਲਾ, ਨਹੀਂ ਤਾਂ ਤੈਨੂੰ ਸਣੇ ਤੇਰੇ ਮਰਨਹਾਰੇ ਬਾਪ ਦੇ ਹਸਪਤਾਲੋਂ ਧੱਕੇ ਮਾਰ ਕੇ ਤੇ ਘੜੀਸ ਕੇ ਬਾਹਰ ਕੱਢ ਦਿੱਤਾ ਜਾਵੇਗਾ।

ਮੇਰੇ ਹਿਰਦੇ ਉਪਰ ਉਸ ਦੀ ਧਮਕੀ ਦਾ ਰਾਈ ਮਾਤਰ ਭੀ ਅਸਰ ਨਾ ਹੋਇਆ। ਇਕ ਵਾਰ ਬਲ ਧਾਰ ਕੇ ਪਿਤਾ ਹੁਰਾਂ ਦੇ ਪਾਸ ਗਿਆ, ਜੋ ਮੇਰੇ ਮੰਜੇ ਤੋਂ ਕਮਰੇ ਦੇ ਦੂਜੇ ਪਾਸੇ ਦੇ ਖੂੰਜੇ ਕੋਈ ਦਸ ਪੰਦਰਾਂ ਗਜ਼ ਦੇ ਫ਼ਾਸਲੇ 'ਤੇ ਪਲੰਘ ਪਰ ਬਿਰਾਜੇ ਬੇਹੋਸ਼ ਪਏ ਸਨ। ਮੈਂ ਜਾ ਕੇ ਕੀ ਦੇਖਿਆ ਕਿ ਨਬਜ਼ ਤਾਂ ਉਹਨਾਂ ਦੀ ਟੁੱਟ ਚੱਲੀ ਹੈ, ਲੱਤਾਂ ਬਾਹਾਂ ਠੰਢੀਆਂ ਪੈ ਰਹੀਆਂ ਹਨ, ਨੱਕ ਦੀ ਕੂਮਲੀ ਮੁੜ ਚੁੱਕੀ ਹੈ ਤੇ ਘੋਰੜੂ ਤਾਂ ਇਕ ਦੋ ਦਿਨ ਪਹਿਲਾਂ ਤੋਂ ਹੀ ਬਜ ਰਿਹਾ ਸੀ। ਅੱਖਾਂ ਤੋਂ ਦਿਸਣਾ ਤੇ ਕੰਨਾਂ ਤੋਂ ਸੁਣਨਾ ਭੀ ਪਹਿਲੇ ਦੋ ਦਿਨਾਂ ਤੋਂ ਬੰਦ ਹੋ ਚੁੱਕਾ ਸੀ, ਕਿਉਂਕਿ ਤਿੰਨ ਚਾਰ ਦਿਨਾਂ ਤੋਂ ਪੇਸ਼ਾਬ ਉੱਕਾ ਹੀ ਬੰਦ ਹੋ ਚੁੱਕਾ ਸੀ। ਬਥੇਰੇ ਕੈਥੀਟਰ (ਪੇਸ਼ਾਬ ਵਾਲੇ ਸੂਏ) ਲਗਾਏ, ਪਰ ਪੇਸ਼ਾਬ ਨਾ ਹੀ ਉਤਰਿਆ। ਕਲ੍ਹ ਆਥਣੇ ਸਿਵਲ ਸਰਜਨ ਤੇ ਹੋਰ ਡਾਕਟਰ ਸਭ ਹਾਲਤ ਦੇਖ ਕੇ ਮੇਰੇ ਸਾਹਮਣੇ ਕਹਿ ਗਏ ਸਨ ਕਿ ਸਾਰੇ ਪੇਸ਼ਾਬ ਦਾ ਜ਼ਹਿਰ ਬਣ ਗਿਆ ਹੈ ਤੇ ਜ਼ਹਿਰ ਹੁਣ ਸਾਰੇ ਸਰੀਰ ਦੇ ਰਗੋ ਰੇਸ਼ੇ ਵਿਚ ਪ੍ਰਵੇਸ਼ ਕਰ ਚੁੱਕਾ ਹੈ। ਹੁਣ ਬਚਣ ਦੀ ਕੋਈ ਉਮੈਦ ਨਹੀਂ। ਤੇ ਮੈਨੂੰ ਆਖ ਗਏ ਸਨ ਕਿ ਬਿਹਤਰ ਹੈ ਦਿਨ ਚੜ੍ਹਦੇ ਹੀ ਆਪਣੇ ਪਿੰਡ ਨੂੰ ਤਾਰ ਦੇ ਦਿਉ (ਪਰ ਮੈਂ ਨਾ ਤਾਰ ਦੇ ਸਕਿਆ, ਨਾ ਸ਼ਹਿਰ ਵਿਚ ਕਿਸੇ ਨੂੰ ਖ਼ਬਰ ਦੇ ਸਕਿਆ, ਕਿਉਂਕਿ ਦਿਨ ਚੜ੍ਹਦੇ ਨੂੰ ਮੈਂ ਭੀ ਮੰਜੇ ਉੱਤੇ ਡਿੱਗ ਚੁੱਕਾ ਸੀ)। ਹੁਣ ਪ੍ਰਤੱਖ ਨਾਜ਼ਕ ਹਾਲਤ ਆਖ਼ਰੀ ਸਮੇਂ ਦੀ ਵੇਖ ਕੇ ਮੈਂ ਕੁਛ ਡਾਵਾਂ ਡੋਲ ਜਿਹਾ ਹੋਣ ਲੱਗਾ ਤਾਂ ਮੇਰੇ ਅੰਦਰੋਂ ਆਵਾਜ਼ ਆਈ :

**ਸਰਬ ਰੋਗ ਕਾ ਅਉਖਦੁ ਨਾਮੁ ॥**

ਮੈਨੂੰ ਢਾਰਸ ਬੱਝੀ। ਮੇਰੇ ਵਿਚ ਸਿਦਕ ਉਛਾਲਾ ਮਾਰ ਉਠਿਆ। ਸਭ ਪਾਸਿਓਂ ਨਿਰਾਸੇ ਹੋ ਚੁੱਕੇ ਦੀ ਟੇਕ ਇਸ ਆਵਾਜ਼ ਪਰ ਟਿਕੀ, ਜੋ ਆਵਾਜ਼ ਕਿ ਮੇਰਾ ਇੰਦੀਆ-ਅਸੂਲ ਬਣ ਚੁੱਕੀ ਸੀ। ਗੁਪਤ ਅਰਦਾਸਾ ਸੋਧ ਕੇ ਆਪਣੇ ਮੰਜੇ ਪੁਰ ਜਾ ਲੰਮੀਆਂ ਤਾਣੀਆਂ, ਉਦਾਲੇ ਕੰਬਲ ਵਲ੍ਹੇਟ ਲਿਆ ਤੇ ਪਏ ਪਏ ਹੀ ਸ੍ਰੀ ਜਪੁਜੀ ਸਾਹਿਬ ਜੀ ਦੀ ਮਹਾਂ ਮੰਤ੍ਰ ਰੂਪ ਬਾਣੀ ਦਾ ਪਾਠ ਆਰੰਭ ਦਿੱਤਾ (ਕਿਉਂਕਿ ਬਾਣੀ ਤੋਂ ਵਖਰੇ ਨਾਮ ਦੀ ਤਾਂ ਮੈਨੂੰ ਅਜੇ ਗਿਆਤ ਹੀ ਨਹੀਂ ਸੀ ਤੇ ਬਾਣੀ ਨੂੰ ਹੀ ਨਾਮ

ਸਰੂਪ ਸਮਝਦਾ ਸੀ)। ਇਹ ਪਾਠ ਮੈਂ ਆਪਣੇ ਮਨ ਹੀ ਮਨ ਵਿਚ ਸੁਰਤੀ ਦੁਆਰਾ ਕਰਨ ਲਗ ਪਿਆ (ਕਿਉਂਕਿ ਮੈਨੂੰ ਸੁਰਤੀ ਦਵਾਰਾ ਜਪੁਜੀ ਸਾਹਿਬ ਦੇ ਅਖੰਡ-ਪਾਠ ਕਰਨ ਦਾ ਅਭਿਆਸ ਬਹੁਤ ਹੋ ਚੁੱਕਾ ਸੀ)। ਪੰਜ ਪਾਠਾਂ ਦਾ ਭੋਗ ਇਸੇ ਇਕਾਗਰ-ਬਿਰਤੀ ਨਾਲ ਪਾਇਆ। ਫੇਰ ਬਿਰਤੀ 'ਮੰਨੈ ਕੀ' ਪਉੜੀ ਵਿਚ ਅਜਿਹੀ ਜੁੜੀ ਕਿ ਮੁੜ ਮੁੜ ਉਸੇ ਪਉੜੀ ਦਾ ਪਾਠ ਹੋਈ ਜਾਵੇ, ਅਗਾਂਹ ਤੁਰੇ ਹੀ ਨਾ। ਇਤਨੇ ਨੂੰ ਮੇਰੀ ਸੁਰਤੀ ਜੁ ਖੁਲ੍ਹੀ ਤਾਂ ਕੀ ਦੇਖਦਾ ਹਾਂ ਕਿ ਮੇਰਾ ਸਰੀਰ ਮੁੜ੍ਹਕੋ ਮੁੜ੍ਹਕੀ (ਪਸੀਨੋ ਪਸੀਨਾ) ਹੋਇਆ ਪਿਆ ਹੈ ਅਤੇ ਤਾਪ ਤੂਪ ਕਿਤੇ ਨਹੀਂ। ਭੱਠ ਵਾਂਗੂ ਤਪ ਰਹੇ ਤਨ ਬਦਨ ਅੰਦਰ ਠੰਢ ਵਰਤ ਰਹੀ ਹੈ ਤੇ ਮੈਂ ਹੌਲਾ ਫੁੱਲ ਵਰਗਾ ਨਵਾਂ ਨਰੋਆ ਹੋ ਗਿਆ ਹਾਂ। ਝਟ ਪਸੀਨਾ ਪੂੰਝ ਕੇ ਸਾਵਧਾਨ ਹੋ ਖੜੋਤਾ ਤੇ ਪਿਤਾ ਹੁਰਾਂ ਵਲ ਔਲ੍ਹਿਆ ਕਿ ਦੇਖਾਂ ਉਹਨਾਂ ਦਾ ਕੀ ਹਾਲ ਹੈ। ਮੇਰੇ ਖ਼ਿਆਲ ਅੰਦਰ ਇਹ ਸੀ ਕਿ ਬੀਤ ਚੁੱਕੇ ਹੋਣਗੇ, ਪਰ ਜਦੋਂ ਮੈਂ ਨੇੜੇ ਗਿਆ ਤਾਂ ਕੀ ਦੇਖਦਾ ਹਾਂ ਕਿ ਉਹਨਾਂ ਦੀ ਪੈਂਦ ਵਲ ਪਿਆ ਪੇਸ਼ਾਬ ਵਾਲਾ ਭਾਂਡਾ ਪੇਸ਼ਾਬ ਨਾਲ ਭਰਿਆ ਪਿਆ ਹੈ। ਜਦ ਨਬਜ਼ ਦੇਖੀ ਤਾਂ ਠੀਕ ਚੱਲ ਰਹੀ ਹੈ ਤੇ ਸੁਆਸ ਭੀ ਸਾਫ਼ ਆ ਰਿਹਾ ਹੈ। ਸਰੀਰ ਸਾਰਾ ਉਹਨਾਂ ਦਾ ਭੀ ਮੁੜ੍ਹਕੋ ਮੁੜ੍ਹਕੀ ਹੋ ਰਿਹਾ ਹੈ (ਚਾਹੇ ਉਹਨਾਂ ਪਰ ਚਾਦਰ ਭੀ ਨਹੀਂ ਓੜ੍ਹੀ ਹੋਈ ਸੀ)। ਮੇਰੀ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ। ਫੇਰ ਮੈਂ ਉਹਨਾਂ ਨੂੰ ਬੁਲਾਇਆ ਤਾਂ ਉਹ ਉਸੇ ਵਕਤ ਮੇਰੇ ਵਲ ਅੱਖਾਂ ਉਘੇੜ ਕੇ ਬੋਲੇ (ਐਉਂ ਮਲੂਮ ਹੋਇਆ ਜਿਵੇਂ ਡੂੰਘੀ ਸਮਾਧੀ ਵਿਚੋਂ ਨਿਕਲੇ ਹਨ ਕਿ[੧] **"ਬੇਟਾ! ਕੋਈ ਸ਼ਖ਼ਸ ਮੇਰੇ ਕਾਨੋਂ ਮੇਂ ਕਿਤਨੀ ਦੇਰ ਸੇ 'ਮੰਨੈ ਕੀ' ਪਉੜੀ ਪੜ੍ਹ ਰਹਾ ਹੈ ਔਰ ਮੁਝ ਕੋ ਬਹੁਤ ਸਰੂਰ ਆਨੰਦ ਆ ਰਹਾ ਹੈ।"** ਇਤਨੀ ਗੱਲ ਕਹਿ ਫੇਰ ਮਸ਼ਟ ਹੋ ਗਏ। ਇਹ ਗੱਲ ਸੁਣ ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ। ਮੈਂ ਖੜਾ ਖੜਾ ਹੀ ਆ-ਮੁਹਾਰਾ ਅਕਾਲ ਪੁਰਖ ਦੇ ਸ਼ੁਕਰ ਧੰਨਵਾਦ ਵਿਚ ਜੁਟ ਪਿਆ। ਮੇਰੇ ਲੂੰ ਲੂੰ ਵਿਚੋਂ ਸ਼ੁਕਰ ਦੀ ਧੁਨ ਉੱਠੇ।

ਏਸੇ ਦਸ਼ਾ ਵਿਚ ਮੈਂ ਆਪਣੇ ਪਿਤਾ ਜੀ ਦੇ ਸਿਰਹਾਣੇ ਖੜੋਤਾ ਸੀ ਕਿ ਬਾਹਰੋਂ ਅਸਿਸਟੈਂਟ ਸਰਜਨ ਆ ਗਿਆ ਤੇ ਆਉਂਦਾ ਹੀ ਮੈਨੂੰ ਨਵਾਂ ਨਰੋਆ ਦੇਖ ਕੇ ਆਖਣ ਲੱਗਾ, "ਸ਼ਾਬਾਸ਼! ਖ਼ੂਬ! ਦਵਾਈ ਕੋ ਖਾ ਲੀਆ ਨਾ, ਜੋ ਹਮ ਦੇ ਗਏ ਥੇ। ਤਬ ਹੀ ਤੋ ਤੰਦਰੁਸਤ ਹੋ ਗਏ ਨਾ!"

---

੧. ਭਾਈ ਸਾਹਿਬ ਦੇ ਪਿਤਾ ਅਕਸਰ ਉਰਦੂ ਬੋਲਿਆ ਕਰਦੇ ਸਨ।

ਮੈਂ ਉੱਤਰ ਵਿਚ ਮੇਜ਼ ਵਲ ਇਸ਼ਾਰਾ ਕਰ ਕੇ ਆਖਿਆ, "ਔਹ ਪਈਆਂ ਹਨ ਆਪ ਦੀਆਂ ਦਵਾਈਆਂ ਦੀਆਂ ਪੁੜੀਆਂ, ਚੁੱਕ ਲੌ!"

ਪੁੜੀਆਂ ਸਾਂਵੀਆਂ ਹੀ ਪਈਆਂ ਦੇਖ ਕੇ ਮੱਥੇ 'ਤੇ ਤਿਊੜੀ ਚੜ੍ਹਾ ਮੇਰੇ ਵਲ ਆਇਆ ਤੇ ਮੇਰੀ ਨਬਜ਼ ਨਾੜੀ ਆਦਿਕ ਦੇਖ ਕੇ ਹੈਰਾਨ ਹੋ ਕੇ ਪੁੱਛਣ ਲੱਗਾ ਕਿ—"ਬੁਖ਼ਾਰ ਕੈਸੇ ਦੂਰ ਹੂਆ ?"

ਮੈਂ ਆਪਣੇ ਪਿਤਾ ਵਲ ਇਸ਼ਾਰਾ ਕਰ ਕੇ ਆਖਿਆ, "ਜ਼ਰਾ ਇਹਨਾਂ ਦੀ ਹਾਲਤ ਭੀ ਦੇਖੋ।" ਜਦ ਉਧਰ ਝਾਕਿਆ ਤੇ ਪਿਤਾ ਹੁਰਾਂ ਦੀ ਨਵੀਂ ਨਰੋਈ ਹਾਲਤ ਦੇਖੀ ਤਾਂ ਚਕ੍ਰਿਤ ਰਹਿ ਗਿਆ। ਦੰਦ ਜੁੜ ਗਏ। ਬੁੱਤ ਬਣ ਕੇ ਖੜੋ ਗਿਆ ਤੇ ਬੋਲਿਆ, "ਯਿਹ ਕਿਆ ਜਾਦੂ ਹੂਆ ?"

ਮੇਰੇ ਪਿਤਾ ਜੀ ਦੇ ਮੂੰਹੋਂ ਨਿਕਲਿਆ, **"ਯਿਹ 'ਮੰਨੈ ਕੀ' ਪਉੜੀ ਕਾ ਜਾਦੂ ਹੈ"**। ਇਤਨੀ ਕਹਿ ਕੇ ਫੇਰ ਅੱਖਾਂ ਮੀਚ ਕੇ ਮਸ਼ਟ ਹੋ ਗਏ। ਡਾਕਟਰ ਫੇਰ ਉਹਨਾਂ ਨੂੰ ਬੁਲਾਣ ਤਾਂ ਆਖਣ "ਹਮ ਕੋ 'ਮੰਨੈ ਕੀ' ਪਉੜੀ ਕੇ ਧਿਆਨ ਸੇ ਮਤ ਉਚਾਟ ਕਰੋ। ਹਮਾਰੇ ਕਾਨੋਂ ਮੇਂ 'ਮੰਨੈ ਕੀ' ਪਉੜੀ ਕੀ ਗੂੰਜ ਆ ਰਹੀ ਹੈ।"

ਮੇਰੇ ਮੂੰਹੋਂ ਨਿਕਲਿਆ, "ਡਾਕਟਰ ਜੀ! 'ਸਰਬ ਰੋਗ ਕਾ ਅਉਖਦੁ ਨਾਮੁ'। ਬਸ ਇਹੋ ਜਾਦੂ ਹੈ, ਇਹੋ ਕ੍ਰਿਸ਼ਮਾ ਹੈ। ਤੁਸੀਂ ਸਾਰੇ ਮਿਲ ਕੇ ਜੋ ਫ਼ਤਵਾ ਦੇ ਚੁਕੇ ਸੀ, ਦੇਖੋ ਉਸ ਦੇ ਉਲਟ ਕਰਤਾਰ ਨੇ ਕੀ ਅਸਚਰਜ ਭਾਣਾ ਵਰਤਾਇਆ ਹੈ!"

ਡਾਕਟਰ ਛੇਤੀ ਛੇਤੀ ਬਾਹਰ ਨਿਕਲਿਆ ਤੇ ਬਾਈਸਿਕਲ ਪਰ ਚੜ੍ਹ ਕੇ ਸਿਵਲ ਸਰਜਨ ਦੇ ਪਾਸ ਗਿਆ। ਤੇ ਆਪਣੀ ਹਿਕਮਤ ਅਮਲੀ ਦੀਆਂ ਡੀਂਗਾਂ ਮਾਰ ਕੇ ਉਸ ਨੂੰ ਨਾਲ ਲਿਆਇਆ ਤੇ ਪਿਤਾ ਹੁਰਾਂ ਦਾ ਹਾਲ ਦਿਖਾਇਆ। ਉਹ ਭੀ ਹੈਰਾਨ ਤੇ ਦੰਗ ਰਹਿ ਗਿਆ ਕਿ ਇਤਨੀ ਦੇਰ ਦਾ ਜ਼ਹਿਰ ਬਣਿਆ ਪੇਸ਼ਾਬ ਕਿਸ ਤਰ੍ਹਾਂ ਨਿਕਲਿਆ ਤੇ ਟੁੱਟੀਆਂ ਹੋਈਆਂ ਨਬਜ਼ਾਂ ਕਿਵੇਂ ਮੁੜੀਆਂ। ਅਤੇ ੧੦੬ ਦਰਜੇ ਤੋਂ ਟੱਪਿਆ ਹੋਇਆ ਬੁਖ਼ਾਰ ਕਿਵੇਂ ਉਤਰਿਆ। ਉਹ ਆਪਸ ਵਿਚੀਂ ਪਏ ਖਹਿਬੜਨ ਤੇ ਦਾਸ ਆਪਣੇ ਅਕਾਲ ਪੁਰਖ ਦੀ ਸ਼ੁਕਰ-ਗੁਜ਼ਾਰੀ ਵਿਚ ਮਸਤ, ਤੇ ਪਿਤਾ ਹੁਰੀਂ 'ਮੰਨੈ ਕੀ' ਪਉੜੀ ਦੀ ਧੁਨੀ ਵਿਚ ਮਸਤ।

ਮੁੱਕਦੀ ਗੱਲ ਇਹ ਕਿ ਦੋ ਤਿੰਨ ਦਿਨਾਂ ਪਿਛੋਂ ਕਮਜ਼ੋਰੀ ਦੂਰ ਹੋਣ ਪਰ ਨੌ-ਬਰ-ਨੌ ਦਸ਼ਾ ਵਿਚ ਪਿਤਾ ਹੁਰਾਂ ਨੂੰ ਘਰ ਲਿਆਂਦਾ ਗਿਆ। ਉਸ ਦਿਨ ਤੋਂ ਮੇਰਾ ਦਸ ਗੁਣਾ ਵਧੇਰੇ ਭਰੋਸਾ ਬਾਣੀ ਦੀ ਬਰਕਤ ਤੇ ਨਾਮ ਕਲਾ ਵਾਲੇ ਪ੍ਰਤਾਪ ਪ੍ਰਥਾਇ

ਹੋ ਗਿਆ। ਤੇ ਪਿਤਾ ਹੁਰਾਂ ਦੀ ਅਜਿਹੀ ਖ਼ਾਤਰ ਜਮਾ ਹੋਈ ਕਿ ਤਦ ਤੋਂ ਪਸ਼ਚਾਤ ਮੇਰੀ ਗੁਰਮਤਿ ਭਾਵਨੀ, ਖ਼ਿਆਲਾਂ ਦਾ ਸਿੱਕਾ ਉਹਨਾਂ ਦੇ ਦਿਲ ਅੰਦਰ ਬੈਠ ਗਿਆ। ਉਸ ਦਿਨ ਤੋਂ ਮੈਨੂੰ ਕਦੇ ਗੁਰਮਤਿ ਸੰਬੰਧੀ ਖ਼ਿਆਲਾਂ ਦੇ ਤੀਬਰ ਵੇਗ ਵਲੋਂ ਨਹੀਂ ਹੋੜਿਆ ਹਟਕਿਆ। ਸੋ ਜਦ ਮੈਂ ਵਿਡਾਣੀ ਚਾਕਰੀ ਦੇ ਭਾਰ ਵਲੋਂ ਹੌਲਾ ਹੋ ਗਿਆ ਤਾਂ ਅੰਮ੍ਰਿਤ ਛਕਣ ਦੇ ਸ਼ੁਭ ਅਵਸਰ ਦੀਆਂ ਤਿਆਰੀਆਂ ਹੋਣ ਲੱਗ ਪਈਆਂ। ਇਸ ਭਾਗੇ ਭਰੇ ਸਮਾਗਮ ਜੁੜਨ ਤੋਂ ਪਹਿਲਾਂ ਇਕ ਵਾਰ ਇਕ ਬੜੀ ਸੁੰਦਰ ਘਟਨਾ ਵਰਤ ਚੁੱਕੀ ਸੀ, ਜਿਸ ਦਾ ਜ਼ਿਕਰ ਕਰਨਾ ਬਹੁਤ ਅਨੰਦ-ਦਾਇਕ ਭਾਸਦਾ ਹੈ।

[ਇਸ ਸੁੰਦਰ ਘਟਨਾ ਲਈ ਦੇਖੋ ਟ੍ਰੈਕਟ *ਪ੍ਰਗਟੀ ਜੋਤਿ ਮਿਲੇ ਰਾਮ ਪਿਆਰੇ*]

(*ਜੇਲ੍ਹ ਚਿੱਠੀਆਂ* ਪੁਸਤਕ ਵਿਚੋਂ ਧੰਨਵਾਦ ਸਹਿਤ)

# ਜਪੁ-ਚਮਤਕਾਰ

## ਭਾਈ ਸੱਜਣ ਸਿੰਘ ਦੀ ਉਂਗਲੀ ਕੱਟੀ ਜਾਣੀ
## ਤੇ
## ਓਪਰੇਸ਼ਨ ਨਾ ਹੋਣ ਦੀ ਅਜੀਬ ਘਟਨਾ

ਇਕ ਵਾਰੀ ਮੇਰੇ ਲਾਗੇ ਦੀ ਕੋਠੀ[੧] ਵਿਚ ਵੀਰ ਸੱਜਣ ਸਿੰਘ ਨਾਰੰਗਵਾਲ ਇਸ਼ਨਾਨ ਕਰ ਕੇ ਮੈਨੂੰ ਬਾਣੀ ਦਾ ਪਾਠ ਕਰ ਕੇ ਸੁਣਾਉਣ ਲੱਗੇ ਤਾਂ ਸਾਧੂ ਰਾਧਾ ਸਿੰਘ ਨੇ (ਜੋ ਉਸ ਵੇਲੇ ਪਹਿਰੇ 'ਤੇ ਸਨ) ਮੇਰੀ ਕੋਠੀ ਅੰਦਰ ਆ ਕੇ ਮੈਨੂੰ ਦੱਸਿਆ ਕਿ, "ਸਾਧੂ ਜੀ, ਇਕ ਅਸਚਰਜ ਘਟਨਾ ਹੋ ਗਈ ਹੈ। ਮੈਂ ਤੋ ਦੇਖ ਕਰ ਦੰਗ ਰਹਿ ਗਿਆ ਹੂੰ। ਸੱਜਣ ਸਿੰਘ ਕੀ ਉਂਗਲੀ ਕੱਟੀ ਗਈ ਹੈ ਔਰ ਉਸ ਮੇਂ ਸੇ ਖ਼ੂਨ ਜਾਰੀ ਹੈ, ਪਰ ਵੁਹ ਆਪ ਕੋ ਪਾਠ ਐਸਾ ਅਨੰਦ ਸੇ ਸੁਨਾਇ ਜਾ ਰਿਹਾ ਹੈ ਜੈਸੇ ਉਸ ਕੀ ਉਂਗਲੀ ਕਟੀ ਹੀ ਨਹੀਂ, ਧੰਨ ਹੈਂ ਸਤਿਗੁਰੂ ਕੇ ਸਿਖ, ਧੰਨ ਕਮਾਈ।" ਦਾਸ ਨੇ ਪਾਠ ਵਿਚ ਹੀ, ਪਉੜੀ ਦਾ ਭੋਗ ਪੈਣ ਪਰ ਸੱਜਣ ਸਿੰਘ ਨੂੰ ਆਵਾਜ਼ ਮਾਰੀ, "ਕਿਉਂ ਵੀਰ ਜੀ, ਕੀ ਡੌਲ ਹੈ ? ਇਹ ਖੇਡ ਕਿਵੇਂ ਵਰਤੀ ?" ਤਾਂ ਉਹ ਬੋਲੇ ਕਿ ਕੁਝ ਨਹੀਂ। ਪਾਠ ਫੇਰ ਕਰਨ ਲੱਗ ਪਏ। ਪਰ ਸਾਧੂ ਰਾਧਾ ਸਿੰਘ ਜੀ ਦੂਜੀ ਛਿਨ ਹੀ ਸੱਜਣ ਸਿੰਘ ਦੀ ਸੱਜੀ ਚੀਚੀ ਦਾ ਕੱਟਿਆ ਹੋਇਆ ਪਪੋਟਾ ਲੈ ਕੇ ਮੇਰੇ ਪਾਸ ਆਏ ਤਾਂ ਮੈਂ ਉਸ ਨੂੰ ਆਖਿਆ ਕਿ ਜਾ ਕੇ ਉਸ ਦੀ ਉਂਗਲੀ ਨਾਲ ਹੀ ਇਸ ਨੂੰ ਜੋੜ ਦਿਓ। ਉਹ ਇਵੇਂ ਜਾ ਕੇ ਕਰਨ ਲੱਗਾ, ਪਰ ਸੱਜਣ ਸਿੰਘ ਨੇ ਕਰਨ ਨਾ ਦਿੱਤਾ। ਅਤੇ ਆਖਿਆ, "ਇਹ ਭਾਣਾ ਹੀ ਏਵੇਂ ਸੀ। ਹੁਣ ਇਹ ਨਹੀਂ ਜੁੜੇਗੀ। ਕਿਉਂਕਿ ਕੱਟੀ ਨੂੰ ਚਿਰ ਹੋ ਚੁੱਕਾ ਹੈ ਅਤੇ ਲਹੂ ਬਹੁਤਾ ਸਾਰਾ ਨਿਕਲ ਚੁੱਕਾ ਹੈ।" ਇਕ ਤਾਂ ਉਸ ਨੇ ਬਚਨ ਨਾ ਮੰਨਿਆ, ਦੂਜੇ ਉਸ ਨੇ ਆਪਣੀ ਚੀਚੀ ਦੇ ਟੁੰਡ ਨੂੰ

---

੧. ਹਜ਼ਾਰੀ ਬਾਗ਼ ਜੇਲ੍ਹ ਵਿਚ।

ਪਾਣੀ ਬੱਤੀ ਬੰਨ੍ਹਣ ਦੇ ਥਾਉਂ ਤੇਲ ਵਿਚ ਬੋੜ ਦਿੱਤਾ। ਉਸ ਦੀ ਬਿਖ ਚੜ੍ਹ ਗਈ ਅਤੇ ਜਰਮੀਸਾਈਡ ਹੋ ਗਿਆ, ਪਲਮ ਦੌੜ ਗਈ ਅਤੇ ਬਾਂਹ ਸੁਜ ਕੇ ਭੜੋਲਾ ਹੋ ਗਈ। ਤੱਤਕਾਲ ਅਤੇ ਤੁਰੰਤ ਹੀ ਹਸਪਤਾਲੇ ਰਪੋਟ ਦਿੱਤੀ ਗਈ।

ਉਹਨਾਂ ਦਿਨਾਂ ਵਿਚ ਇਕ ਨਵਾਂ ਸੁਪ੍ਰਿੰਟੈਂਡੈਂਟ ਆਇਆ ਸੀ। ਉਹ ਨਾਲੇ ਆਈ.ਐਮ.ਐੱਸ. (I.M.S.) ਸਿਵਲ ਸਰਜਨ ਹੈ ਸੀ। ਸੋ ਮੈਡੀਕਲ ਅਫ਼ਸਰ ਦੀ ਡੀਊਟੀ ਉਹੀ ਕਰਦਾ ਸੀ। ਇਹ ਗੋਰਾ ਸਰਜਰੀ ਅਤੇ ਦਿੱਬ ਦੋਹਾਂ ਵਿਚ ਬੜਾ ਮਾਹਰ ਸੀ ਅਤੇ ਅਸਾਂ ਪੰਜਾਬੀਆਂ ਦਾ ਇਲਾਜ ਤਾਂ ਇਹ ਖ਼ਾਸ ਗ਼ੌਰ ਨਾਲ ਕਰਦਾ ਸੀ। ਰਪੋਟ ਮਿਲਣ ਸਾਰ ਹੀ ਉਹ ਭੱਜਿਆ ਆਇਆ। ਉਸ ਦਾ ਨਾਮ ਮਿ. ਫ਼ਰੈਡਰਿਕ ਸੀ। ਆਉਂਦੇ ਸਾਰ ਹੀ ਉਸ ਨੇ ਸੱਜਣ ਸਿੰਘ ਦਾ ਮੁਲਾਹਜ਼ਾ ਕੀਤਾ ਅਤੇ ਹੁਕਮ ਦਿੱਤਾ ਕਿ ਇਸਨੂੰ ਹਸਪਤਾਲ ਲੈ ਚੱਲੋ। ਅਸੀਂ ਸਾਰਿਆਂ ਨੇ ਅਤੇ ਖ਼ਾਸ ਕਰ ਦਾਸ ਨੇ ਉਸਨੂੰ ਵੀਰ ਸੱਜਣ ਸਿੰਘ ਦਾ ਇਲਾਜ ਕਰਨ ਲਈ ਤੀਬਰ ਤਕੀਦੀ ਉਤਕੰਠਾ ਪ੍ਰਗਟ ਕੀਤੀ। ਅਤੇ ਉਸ ਦੀ ਸੇਵਾ ਲਈ ਅਸਾਡੇ ਵਿਚੋਂ ਇਕ ਦੋ ਸੱਜਣ ਸਾਥ ਲੈ ਜਾਣ ਲਈ ਭੀ ਆਖਿਆ। ਪਰ ਉਸ ਨੇ ਸਾਨੂੰ ਭਰੋਸਾ ਦਿਵਾਇਆ ਕਿ ਸੱਜਣ ਸਿੰਘ ਦੀ ਸੇਵਾਦਾਰੀ ਹਰ ਪ੍ਰਕਾਰ ਭਲੀ ਬਿਧ ਹੋਵੇਗੀ। ਤੁਸੀਂ ਇਤਮੀਨਾਨ ਅਤੇ ਦਿਲ-ਜਮਾਈ ਰੱਖੋ। ਉਂਗਲੀ ਕੱਟਣ ਦੀ ਘਟਨਾ ਪ੍ਰਥਾਇ ਪੜਤਾਲ ਕਰਨ ਵਾਲੇ ਮਾਮਲੇ ਨੂੰ ਭੀ ਉਹ ਵਿਚੇ ਹੀ ਛਡ ਗਿਆ, ਕਿਉਂਕਿ ਇਸ ਤਰ੍ਹਾਂ ਕਰਨ ਨਾਲ ਇਲਾਜ ਵਿਚ ਤਤਪਰ ਹੋਣ ਲਈ ਵਿਘਨਕਾਰੀ ਸੀ।

ਸ਼ਾਮ ਨੂੰ ਮੇਰੇ ਪਾਸ ਛੋਟਾ ਡਾਕਟਰ ਆਇਆ ਅਤੇ ਉਸ ਨੇ ਦਸਿਆ ਕਿ ਸੱਜਣ ਸਿੰਘ ਦੀ ਹਾਲਤ ਬਹੁਤ ਵਿਗੜ ਗਈ ਹੈ। ਸਾਰੇ ਸਰੀਰ ਵਿਚ ਪਲਮ ਦੌੜਨ ਦਾ ਖ਼ਤਰਾ ਹੈ। ਬਾਹਰੋਂ ਭੀ ਸਿਵਲ ਸਰਜਨ ਮੰਗਵਾਇਆ ਗਿਆ ਹੈ। ਉਸ ਦੀ ਅਤੇ ਸਾਡੇ ਸਾਰਿਆਂ ਦੀ ਇਹੋ ਰਾਏ ਹੈ ਕਿ ਬਾਂਹ ਕੱਟੇ ਜਾਣ ਬਿਨਾਂ ਹੋਰ ਕੋਈ ਚਾਰਾ ਨਹੀਂ। ਸੋ ਸਵੇਰੇ ਹੀ ਬਾਂਹ ਕੱਟੀ ਜਾਵੇਗੀ, ਕਿਉਂਕਿ ਮੈਡੀਕਲ ਬੋਰਡ ਦਾ ਇਹ ਆਖ਼ਰੀ ਫ਼ੈਸਲਾ ਹੋ ਚੁੱਕਾ ਹੈ। ਉਹ ਤਾਂ ਇਹ ਸੁਣਾਉਣੀ ਸੁਣਾ ਕੇ ਚਲਿਆ ਗਿਆ ਅਤੇ ਦਾਸ ਨੇ ਇਸ ਬਲਾਕ ਅਤੇ ਇਰਦ ਗਿਰਦ ਦੇ ਬਲਾਕਾਂ ਦੀਆਂ ਕੋਠੀਆਂ ਵਿਚ ਸਾਰੇ ਵੀਰਾਂ ਨੂੰ ਇਹ ਮੰਦ ਸੋਇ ਸੁਣਾ ਭੇਜੀ। ਸਭ ਦਾ ਇਹ ਫ਼ੈਸਲਾ ਹੋਇਆ ਕਿ ਅੰਮ੍ਰਿਤ ਵੇਲੇ ਉਠਦੇ ਹੀ ਇਸ਼ਨਾਨ ਕਰ ਕੇ ਸਾਰੇ ਸੱਜਣ ਪੰਜ ਪੰਜ ਪਾਠ ਜਪੁਜੀ ਸਾਹਿਬ ਦੇ ਸੱਜਣ ਸਿੰਘ ਦੀ ਨਮਿੱਤ ਕਰਨ। ਸੋ ਦਰਦੇ ਦਿਲ ਦੇ ਦਿਲੀ ਦਰਦਵੰਦਾਂ

ਨੇ ਐਸਾ ਹੀ ਕੀਤਾ। ਦਾਸ ਨੂੰ ਪੰਜ ਪਾਠਾਂ ਦੇ ਭੋਗ ਪਸ਼ਚਾਤ ਗੁਪਤ ਪ੍ਰੇਰਨਾ ਇਹ ਹੋਈ ਕਿ ਉਸ ਦੀ ਨਮਿਤ ਅਰਦਾਸਾ ਭੀ ਕੀਤਾ ਜਾਏ। ਸੋ ਦਾਸ ਨੇ, ਬਿਨਾਂ ਕਿਸੇ ਦੀ ਸਲਾਹ ਲਏ ਅਤੇ ਬਿਨਾਂ ਕਿਸੇ ਨੂੰ ਦੱਸੇ ਹੀ, ਗੁਪਤ ਅਰਦਾਸਾ ਭੀ ਸੋਧ ਦਿੱਤਾ। ਅਰਦਾਸੇ ਦੇ ਨਾਲ ਇਹ ਮੰਨਤਾ ਭੀ ਮੰਗੀ ਗਈ ਜੋ ਆ-ਮੁਹਾਰੀ ਮੰਨੀ ਗਈ ਕਿ ਹੇ ਗੁਰੂ ਰਾਮਦਾਸ! ਵੀਰ ਸੱਜਣ ਸਿੰਘ ਜੀ ਦੀ ਬਾਂਹ ਨਾ ਕੱਟੀ ਜਾਵੇ ਅਤੇ ਆਪ ਦੇ ਦਰੋਂ ਵੀਰ ਦੀ ਬਾਂਹ-ਅਰੋਗਤਾ ਦੀ ਬਖ਼ਸ਼ਸ਼ ਹੋ ਜਾਵੇ ਅਤੇ ਸਵਾ ਦਮੜੇ ਦਾ ਕੜਾਹ ਪ੍ਰਸ਼ਾਦਿ ਤੇਰੇ ਦਰਬਾਰ ਕਰਾਈਏ। ਅੱਜ ਮੇਰੀ ਜ਼ਿੰਦਗੀ ਵਿਚ ਇਹ ਪਹਿਲਾ ਦਿਨ ਸੀ ਕਿ ਕੜਾਹ ਪ੍ਰਸ਼ਾਦਿ ਕਰਾਉਣ ਦੀ ਸੁੱਖਣਾ ਸੁੱਖੀ ਗਈ। ਪਰ ਸੁੱਖੀ ਗਈ ਅਚਨਚੇਤ ਹੀ, ਮਿਣਿਆ ਮਿਥਿਆ ਕੁਝ ਨਹੀਂ ਸੀ।

ਹੁਣ ਉਧਰਲੀ ਵਾਰਤਾ ਸੁਣੋ ਕਿ ਹਸਪਤਾਲ ਵਿਚ ਐਨ ਇਸ ਸਮੇਂ ਕੀ ਬਿਰਤਾਂਤ ਵਰਤ ਰਿਹਾ ਹੈ। ਏਧਰ ਤਾਂ ਇਸ ਬਿਧ :

**ਵੈਦਾ ਸੰਦਾ ਸੰਗੁ ਇਕਠਾ ਹੋਇਆ॥**
**ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ॥**
**ਜੋ ਜੋ ਓਨਾ ਕਰਮ ਸੁਕਰਮ ਹੋਇ ਪਸਰਿਆ॥**
**ਹਰਿਹਾਂ ਦੂਖ ਰੋਗ ਸਭਿ ਪਾਪ ਤਨ ਤੇ ਖਿਸਰਿਆ॥੨੩॥**

*(ਫੁਨਹੇ ਮਹਲਾ ੫)*

ਦੇ ਗੁਰਵਾਕ ਵਾਲਾ ਸੁਤੇ ਸੁਰੰਜਾਮ ਬਣ ਗਿਆ ਅਤੇ ਉਧਰ ਹਸਪਤਾਲ ਵਿਚ ਡਾਕਟਰ ਲੋਕਾਂ ਤੇ ਉਹਨਾਂ ਦੇ ਅਮਲੇ ਦਾ ਇਕੱਠ ਹੋ ਰਿਹਾ ਹੈ। ਬਾਂਹ ਕੱਟਣ ਦੇ ਸਭ ਸੰਦ-ਬੇਤ ਭੀ ਆ ਗਏ। ਜੇਲ੍ਹ ਸਿਵਲ-ਸਰਜਨੀ ਸੁਪ੍ਰਿੰਟੈਂਡੈਂਟ ਵੀਰ ਸੱਜਣ ਸਿੰਘ ਦੇ ਸਾਹਮਣੇ ਕਮੀਜ਼ ਦੀਆਂ ਬਾਹਾਂ ਉਤਾਂਹ ਚਾੜ੍ਹ ਕੇ ਬਾਂਹ ਕੱਟਣ ਨੂੰ ਆਣ ਖਲੋਤਾ। ਅਗੋ ਵੀਰ ਸੱਜਣ ਸਿੰਘ ਸ਼ਬਦ-ਲੋਰ ਦੀ ਨਿੰਦ੍ਰਾ ਵਿਚ ਸ਼ਾਂਤ ਪਿਆ ਸੀ। ਸੁਪ੍ਰਿੰਟੈਂਡੈਂਟ ਜਾਤਾ ਕਿ ਸੁੱਤਾ ਹੋਇਆ ਹੈ। ਬੋਲਿਆ, "ਉਠ! ਕਲੋਰੋਫ਼ਾਰਮ ਸੁੰਘ।"

ਵੀਰ ਨੇ ਅੱਖ ਉਘੇੜ ਕੇ ਆਖਿਆ—ਕਾਹਦੇ ਲਈ ?

ਸੁਪ੍ਰਿੰਟੈਂਡੈਂਟ—ਤੇਰੀ ਬਾਂਹ ਕੱਟਣ ਦਾ ਉਪਰੇਸ਼ਨ ਹੋਣਾ ਹੈ।

ਵੀਰ—ਤਾਂ ਫੇਰ ਕਲੋਰੋਫ਼ਾਰਮ ਸੁੰਘਾਉਣ ਦੀ ਕੀ ਲੋੜ ਹੈ ? ਨਿਸੰਗ ਬਾਂਹ ਨੂੰ ਕੱਟ ਕੇ ਜੁਦਾ ਕਰ ਦੇਵੋ। ਜੇ ਜਿਮ੍ਹਕ ਜਾਵਾਂ ਤਾਂ ਆਖਣਾ।

ਇਹ ਸੁਣ ਕੇ ਸਰਜਨ ਦੇ ਸਰੀਰ ਵਿਚ ਇਕ ਝਰਨਾਟ ਜਿਹੀ ਫਿਰ ਗਈ।

ਇਕ ਪਾਸੇ ਤਾਂ ਇਸ ਬੀਸ-ਸਾਲਾ ਸਿਖ ਭੁਜੰਗੀ ਦੀ ਦਲੇਰੀ ਦੇਖ ਕੇ ਦੰਗ ਰਹਿ ਗਿਆ ਅਤੇ ਹੱਕਾ ਬੱਕਾ ਰਹਿ ਗਿਆ ਕਿ ਇਹ ਸਿਖ ਕਿਸ ਮਿੱਟੀ ਦੇ ਬਣੇ ਹੋਏ ਹਨ। ਦੂਜੇ ਪਾਸੇ ਉਹਦੇ ਹੱਥ ਵਿਚ ਉਤੇ ਉੱਠਣ ਦੀ ਤੇ ਬਾਂਹ ਕੱਟਣ ਦੀ ਹਿੱਸ ਹੀ ਨਾ ਰਹੀ। ਐਨ ਉਸੇ ਸਮੇਂ ਉਸ ਨੂੰ ਇਕ ਹੋਰ ਫੁਰਨਾ ਸਫੁਰਨ ਹੋਇਆ ਕਿ ਪਹਿਲਾਂ ਨਸ਼ਤਰ ਲਾ ਕੇ ਦੇਖੀਏ, ਸ਼ਾਇਦ ਗੰਦਾ ਖ਼ੂਨ ਨਸ਼ਤਰ ਨਾਲ ਨਿਕਲ ਜਾਵੇ ਅਤੇ ਫ਼ਾਇਦਾ ਹੋ ਜਾਵੇ। ਇਹ ਫੁਰਨਾ ਫੁਰਨ ਦੀ ਦੇਰ ਹੀ ਸੀ ਕਿ ਉਹ ਇਸ ਪਰ ਅਮਲ ਕਰਨ ਲਈ ਆਮਾਦਾ ਹੋ ਗਿਆ। ਮਾਨੋਂ ਕੋਈ ਅਮਰੀ ਇਸ਼ਾਰਾ ਉਸਨੂੰ ਮਿਲਿਆ, ਜੋ ਅਗੇ ਔੜਿਆ ਹੀ ਨਹੀਂ ਸੀ। ਬਸ! ਜਕ ਤਕ ਕੀ ਕਰਨੀ ਸੀ, ਨਸ਼ਤਰ ਲਗਾ ਦਿੱਤੀ ਅਤੇ ਗੰਦੇ ਖ਼ੂਨ ਦਾ ਪਰਨਾਲਾ ਛੁਟ ਗਿਆ। ਛਿਨ ਵਿਚ ਹੀ ਸਾਰਾ ਸੋਜਾ ਲਹਿ ਗਿਆ। ਅਤੇ ਸਾਰਾ ਜ਼ਹਿਰਾਵਾ ਉਤਰ ਗਿਆ। ਸੁਪ੍ਰਿੰਟੈਂਡੈਂਟ ਦੀਆਂ ਖ਼ੁਸ਼ੀਆਂ ਦੀ ਕੋਈ ਹੱਦ ਨਾ ਰਹੀ। ਉਹ ਬਿਲਕੁਲ ਨਿਰਾਸਾ ਹੋ ਚੁੱਕਾ ਸੀ। ਕੋਈ ਏਜ਼ਦੀ ਇਮਦਾਦ ਉਸ ਨੂੰ ਆ ਮਿਲੀ। ਆਪਣੇ ਹੱਥੀਂ ਡ੍ਰੈਸ ਕਰ ਕੇ ਅਤੇ ਇਨਚਾਰਜ ਹਸਪਤਾਲ ਨੂੰ ਤਕੜਾਈ ਰੱਖਣ ਦੀਆਂ ਤਕੀਦਾਂ ਕਰ ਕੇ ਅਤੇ ਖ਼ਬਰਗੀਰੀ ਤੇ ਸੇਵਾਦਾਰੀ ਹਦਾਇਤਾਂ ਦੇ ਕੇ ਖ਼ੁਸ਼ੀਆਂ ਵਿਚ ਖਿੜਿਆ ਹੋਇਆ ਮੱਥਾ ਲੈ ਕੇ ਮੇਰੇ ਪਾਸ ਆਇਆ ਤੇ ਬੋਲਿਆ, "ਵੈੱਲ! ਰਣਧੀਰ ਸਿੰਘ, ਆਪ ਕਾ ਸਾਥੀ ਸਜਣ ਸਿੰਘ ਬਿਲਕੁਲ ਤੰਦਰੁਸਤ ਹੋ ਗਿਆ, ਫ਼ਿਕਰ ਮਤ ਕਰੋ। ਉਸ ਕੀ ਬਾਂਹ ਕੋ ਭੀ ਨਹੀਂ ਕਾਟਾ ਗਿਆ। ਔਰ ਵੁਹ ਤੰਦਰੁਸਤ ਹੋ ਗਿਆ ਹੈ।"

ਦਾਸ—ਇਹ ਆਪ ਦੇ ਉੱਦਮ ਨੂੰ ਫਲ ਲੱਗਾ ਹੈ। ਆਪ ਨੇ ਬੜੀ ਹਮਦਰਦੀ ਕੀਤੀ ਹੈ।

ਸੁਪ੍ਰਿੰਟੈਂਡੈਂਟ—ਨਹੀਂ ਨਹੀਂ, ਹਮ ਨੇ ਇਸ ਮੇਂ ਕੁਛ ਨਹੀਂ ਕੀਆ। ਯੇਹ ਤੋ ਕੋਈ ਮੁਅਜਜ਼ਾ ਹੂਆ ਹੈ। ਮੈਂ ਅਪਨੇ ਹਾਥ ਮੇਂ ਬਾਂਹ ਕਾਟਨੇ ਵਾਲੇ ਹਥਿਆਰ (Instrument) ਪਕੜ ਚੁਕਾ ਥਾ ਔਰ ਸਭ ਸਾਮਾਨ ਤਿਆਰ ਥਾ। ਮੈਂ ਬਾਂਹ ਕਾਟਨੇ ਕੇ ਲੀਏ ਤਿਆਰ ਹੋ ਚੁਕਾ ਥਾ ਕਿ ਇਕ-ਦਮ ਮੇਰਾ ਹਾਥ ਰੁਕ ਗਿਆ। ਹਾਥ ਰੁਕਨਾ ਹੀ ਥਾ ਕਿ ਮੁਝ ਕੋ ਅਚਾਨਕ (Suddenly) ਇਕ ਐਸਾ ਸੂਝਨਾ ਸੂਝਾ ਜੋ ਆਗੇ ਕਭੀ ਸੂਝਾ ਹੀ ਨਹੀਂ। ਇਸ ਮੇਂ ਜ਼ਰੂਰ ਕੋਈ ਖ਼ੁਦਾਈ ਇਮਦਾਦ ਕਾ ਹਾਥ ਹੈ। ਮਗਰ ਬੜੀ ਹੈਰਾਨੀ ਤੋ ਉਸ ਲੜਕੇ ਕੀ ਦਲੇਰੀ ਕੋ ਦੇਖ ਕਰ ਹੂਈ—ਕਿ ਵੁਹ ਝਿਜਕਾ ਹੀ ਨਹੀਂ। ਉਸ ਕੋ ਪਤਾ ਹੀ ਨਹੀਂ ਕਿ ਕਿਸ ਕੀ ਬਾਂਹ ਪਰ ਉਪਰੇਸ਼ਨ ਕੀਆ ਜਾ

ਰਹਾ ਹੈ। ਉਸ ਕੀ ਤੋ ਬਾਂਹ ਭੀ ਕਟ ਜਾਤੀ ਤਬ ਭੀ ਵੁਹ ਤੋ ਹਾਇ ਨਾ ਪੁਕਾਰਤਾ। ਮਾਲੂਮ ਹੋਤਾ ਹੈ ਕਿ ਉਸ ਵਕਤ ਉਸ ਪਰ ਕੁਛ ਰੂਹਾਨੀ ਤਾਕਤ ਤਾਰੀ ਹੋ ਰਹੀ ਥੀ।

ਇਸ ਪ੍ਰਕਾਰ ਦੀ ਗਿਟ ਮਿਟ ਬੋਲੀ ਵਿਚ ਆਪਣਾ ਅੰਦਰ ਉਘਾੜ ਕੇ ਚਲਦਾ ਲਗਾ ਅਤੇ ਦਾਸ ਗੁਰੂ ਕਰਤਾਰ ਦੇ ਧੰਨਵਾਦ ਧਿਆਨ ਵਿਚ ਮਗਨ ਹੋ ਗਿਆ।

(ਜੇਲ੍ਹ ਚਿੱਠੀਆਂ ਵਿਚੋਂ ਧੰਨਵਾਦ ਸਹਿਤ)

# ਸ੍ਰੀ ਅਖੰਡਪਾਠ ਦਾ ਕ੍ਰਿਸ਼ਮਾ

ਬਾਬਾ ਰਾਮ ਸਿੰਘ ਜੀ ਦੀ ਉਪਕਾਰ-ਉਦਾਰਤਾ ਅਤੇ ਕਰੁਣਾ-ਰਸ ਦੀ ਵਾਰਤਾ ਦਾ ਇਕ ਉਦਾਹਰਣ ਏਥੇ ਕਰਨ ਯੋਗ ਹੈ। ਸ੍ਰੀ ਬਾਬਾ ਰਾਮ ਸਿੰਘ ਦੇ ਸ਼ਰੀਕ ਭਾਈਆਂ ਵਿਚੋਂ ਇਕ ਸ਼ਰੀਕ ਪ੍ਵਾਰ ਮੁੱਢ ਤੋਂ ਹੀ ਸ੍ਰੀ ਬਾਬਾ ਜੀ ਦੇ ਨਾਲ ਅਣਹੋਇਆ ਵੈਰ-ਵਿਰੋਧ ਰਖਦਾ ਆਇਆ ਸੀ। ਐਸੀ ਨੇਤ ਹੋਈ ਕਿ ਨਿਕਟੀ ਪਰਵਾਰ ਦਾ ਇਕ ਮਾਇਆ-ਖਟੂ ਨੌਜਵਾਨ ਚੀਨ, ਮਲਾਇਆ ਟਾਪੂਆਂ ਵਲੋਂ ਮਾਇਆ ਦੇ ਬੋਹਲ ਖਟ ਕੇ, ਕਈਆਂ ਬਰਸਾਂ ਪਿਛੋਂ ਵਾਪਸ ਪਿੰਡ ਫਲੇਵਾਲ ਆਇਆ, ਤੇ ਬੜੀ ਭਿਆਨਕ ਬੀਮਾਰੀ ਨਾਲ ਬੀਮਾਰ ਹੋ ਕੇ ਆਇਆ। ਉਸ ਦਾ ਸਾਰਾ ਸਰੀਰ ਬੜਾ ਰਿਸ਼ਟ ਪੁਸ਼ਟ ਸੀ, ਛੇ ਫ਼ੁਟ ਲੰਮਾ ਜਵਾਨ, ਡੇਢ ਫ਼ੁਟ ਚੌੜੀ ਛਾਤੀ। ਉਸ ਨੂੰ ਅਨਾ-ਚਿਤ ਐਸੀ ਬੀਮਾਰੀ ਲੱਗੀ ਕਿ ਉਸ ਦਾ ਸਾਰਾ ਸਰੀਰ ਤਖ਼ਤੇ ਵਾਂਗੂੰ ਹੋ ਗਿਆ, ਨਾ ਹਿਲ ਸਕੇ, ਨਾ ਸਿੱਧਾ ਬੈਠ ਸਕੇ, ਨਾ ਤੁਰ ਫਿਰ ਸਕੇ, ਨਾ ਉਸ ਦੇ ਅੰਗ ਮੁੜ ਸਕਣ, ਸਿੱਧਾ ਸਤੋਰ ਪਿਆ ਰਹੇ ਤਾਂ ਪਿਆ ਰਹੇ, ਜੇ ਖੜਾ ਹੈ ਤਾਂ ਖੜਾ ਰਹੇ। ਬੜਾ ਭਾਰੀ ਜਵਾਨ ਸੀ, ਇਸ ਨੂੰ ਤਿੰਨ ਤਿੰਨ ਚਾਰ ਚਾਰ ਆਦਮੀ ਸਾਂਭ ਸਕਦੇ ਸਨ। ਚੀਨ ਮਲਾਇਆ ਦੇ ਨੇੜੇ ਤੇੜੇ ਡਾਕਟਰਾਂ ਹਕੀਮਾਂ ਪਾਸੋਂ ਇਲਾਜ ਕਰਾਏ, ਪਰ ਉਸ ਦੀ ਇਹ ਬੀਮਾਰੀ ਨਾ ਹਟੀ। ਬੜਾ ਪਰਮ ਦੁਖੀ ਹੋ ਕੇ ਡਾਕਟਰਾਂ ਹਕੀਮਾਂ ਦੇ ਇਲਾਜਾਂ ਤੋਂ ਨਿਰਾਸ ਹੋ ਕੇ, ਟਾਪੂਆਂ ਤੋਂ ਮੁੜ ਕੇ ਘਰ (ਫਲੇਵਾਲ) ਆ ਗਿਆ।

ਆਉਂਦੇ ਨੇ ਹੀ ਬਾਬਾ ਰਾਮ ਸਿੰਘ ਨੂੰ ਯਾਦ ਕੀਤਾ ਕਿ ਮੈਨੂੰ ਦਰਸ਼ਨ ਦੇ ਜਾਣ। ਖ਼ੁਦ ਚੱਲ ਕੇ ਨਹੀਂ ਆ ਸਕਦਾ ਸੀ। ਜਦ ਉਸ ਦੀ ਭਿਅੰਕਰੀ ਬੀਮਾਰੀ ਦਾ ਹਾਲ ਬਾਬਾ ਜੀ ਨੇ ਸੁਣਿਆ ਤਾਂ ਕਰੁਣਾ-ਰਸ ਨਾਲ ਢਲ ਕੇ ਐਸੇ ਨਰਮ ਹੋਏ ਕਿ ਸਭ ਘਰੋਗੀ ਖ਼ਾਨਦਾਨੀ ਵੈਰ-ਵਿਰੋਧ ਭੁਲ ਗਏ। ਐਸਾ ਮੌਕਾ ਹੋਇਆ ਕਿ ਓਦੋਂ ਸਾਰੀ ਸੰਗਤ ਕੀਰਤਨੀ ਬੈਰਾਗੀ ਜਥਾ ਸ੍ਰੀ ਬਾਬਾ ਜੀ ਦੇ ਘਰ ਆ ਜੁੜਿਆ ਹੋਇਆ ਸੀ। ਜਥੇ ਤੋਂ ਆਗਿਆ ਲੈ ਕੇ ਚਲੇ ਗਏ। ਬਾਬਾ ਰਾਮ ਸਿੰਘ ਜੀ ਦੇ ਪਾਸ ਪਰਮ ਰੋਗੀ ਵੀਰ ਰੋ ਰੋ ਬੇਨਤੀ ਕਰਨ ਲੱਗਾ।

ਉਹਨੇ ਸਾਰੀ ਬੀਮਾਰੀ ਦੀ ਪਿਛਲੀ ਹਾਲਤ ਦੱਸੀ ਅਤੇ ਆਖਿਆ, "ਮੈਨੂੰ ਸਾਰੇ ਡਾਕਟਰ ਹਕੀਮ ਜਵਾਬ ਦੇ ਚੁੱਕੇ ਹਨ ਅਤੇ ਕਹਿ ਚੁੱਕੇ ਹਨ ਕਿ ਇਹ ਲਾ-ਇਲਾਜ ਬੀਮਾਰੀ ਹੈ। ਸੋ ਮੈਂ ਹੁਣ ਮਰ ਤਾਂ ਜਾਣਾ ਹੀ ਹੈ, ਐਸਾ ਉਪਕਾਰ ਕਰੋ ਕਿ ਮੇਰੇ ਨਮਿਤ ਇਕ ਅਖੰਡਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕਰਨਾ ਅਰੰਭ ਕਰਾ ਦਿਓ। ਮੇਰੇ ਭਾਗਾਂ ਨੂੰ ਸਾਰਾ ਜਥਾ ਤੁਹਾਡੇ ਘਰ ਆਇਆ ਹੋਇਆ ਹੈ। ਰੋਗ ਬਿਦਾਰਨੀ ਸਚੇ ਵੈਦਾਂ ਸੰਦਾ ਸੰਗ ਇਕੱਠਾ ਹੋਇਆ ਹੈ। ਸ੍ਰੀ ਅਖੰਡਪਾਠ ਦੀ ਇਹ ਦਾਰੂ ਹਰ ਸੂਰਤ ਵਿਚ ਮੇਰੇ ਰਾਸ ਆਵੇਗੀ। ਮੈਨੂੰ ਇਸ ਗੱਲ ਦਾ ਭਰੋਸਾ ਹੈ ਕਿ ਜੇ ਸਰੀਰ ਚਲ ਗਿਆ ਤਾਂ ਕਲਿਆਣ ਹੋ ਜਾਵੇਗੀ, ਜੇ ਬਚ ਗਿਆ ਤਾਂ ਮੈਂ ਸਣੇ ਪਰਵਾਰ ਖੰਡੇ ਦਾ ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਹੋ ਜਾਵਾਂਗਾ। ਅਤੇ ਆਪਣਾ ਜਨਮ ਸਫਲਾ ਕਰਾਂਗਾ।"

ਸ੍ਰੀ ਬਾਬਾ ਜੀ ਉਸ ਤੋਂ ਇਹ ਗੱਲ ਸੁਣ ਕੇ ਸਜਲ ਨੇਤਰੀਂ ਹੁੰਦੇ ਹੋਏ ਸੰਗਤ ਪਾਸ ਆਏ ਤੇ ਬਿਰਹੋਂ ਬੇਧਵੀਂ ਬੇਨਤੀ ਕੀਤੀ ਕਿ ਉਸ ਦਾ ਭਲਾ ਕਰੋ। ਸੰਗਤ ਸਭਨੀਂ ਗੱਲੀਂ ਸਮਰੱਥ ਹੈ। ਭਲਾ ਬਾਬਾ ਜੀ ਦੇ ਬਚਨਾਂ ਨੂੰ ਕੌਣ ਮੋੜੇ। ਅਖੰਡਪਾਠ ਦੇ ਤਿਆਰੇ ਬਜਾਉਣ ਲਈ ਦੂਸਰੇ ਦਿਨ ਹੀ ਸਭ ਸਰੰਜਾਮ ਹੋ ਗਿਆ। ਸਾਰੇ ਪਰਵਾਰ ਦੇ ਹਾਵ ਭਾਵ ਨਾਲ ਅਖੰਡ ਪਾਠ-ਮੰਡਪ ਸਜਾਇਆ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ। ਉਸ ਅਸਾਧ ਰੋਗ ਦੇ ਰੋਗੀ ਸੱਜਣ ਨੂੰ ਚੌਂਹ ਜਣਿਆਂ ਨੇ ਫੜ ਕੇ ਪੇਸ਼ ਹੋਣ ਲਈ ਖੜਾ ਕੀਤਾ। ਬਾਬਾ ਰਾਮ ਸਿੰਘ ਜੀ ਖੜੇ ਚੌਰ ਕਰ ਰਹੇ ਸਨ। ਅਭਿਆਸ-ਖਿੜਾਉ ਵਿਚ ਚੌਰ ਕਰਦੇ ਕਰਦੇ ਉਸ ਨੂੰ ਮੁਖ਼ਾਤਬ ਹੋ ਕੇ ਬੋਲੇ :

"ਤੈਥੋਂ ਇਕ ਭਾਰੀ ਅਵੱਗਿਆ ਹੋਈ ਹੈ, ਪਰ ਤੈਨੂੰ ਹੁਣ ਚਿਤ ਚੇਤੇ ਵੀ ਨਹੀਂ। ਤੂੰ ਦੱਸ ਕਿ ਜਦੋਂ ਮਾਇਆ ਖੱਟਣ ਲਈ ਦੇਸੀਂ ਪਰਦੇਸੀਂ ਇਥੋਂ ਅਰਦਾਸਾ ਸੋਧ ਕੇ ਤੁਰਿਆ ਸੀ, ਓਦਣ ਕੋਈ ਪ੍ਰਣ ਪ੍ਰਤੱਗਿਆ ਵੀ ਕੀਤੀ ਸੀ ?"

ਬਾਬਾ ਜੀ ਦੇ ਇਹ ਬਚਨ ਸੁਣ ਕੇ ਉਹ ਬੋਲ ਉਠਿਆ, "ਹਾਂ ਜੀ! ਮੈਂ ਪ੍ਰਤੱਗਿਆ ਜ਼ਰੂਰ ਕੀਤੀ ਸੀ ਅਤੇ ਇਹ ਕੀਤੀ ਸੀ ਕਿ ਮੈਂ ਆਪਣੀ ਖੱਟੀ ਕਮਾਈ ਵਿਚੋਂ ਗੁਰੂ ਕਾ ਦਸਵੰਧ ਦਿਆਂ ਕਰਾਂਗਾ। ਪਰ ਮੈਂ ਪਾਪੀ ਤੋਂ ਅੱਜ ਤਾਈਂ ਦੇ ਨਹੀਂ ਹੋਇਆ। ਦਸਾਂ ਬਾਰਾਂ ਵਰ੍ਹਿਆਂ ਵਿਚ ਹਜ਼ਾਰਾਂ ਰੁਪਏ ਮੈਂ ਕਮਾਏ। ਦਸਵੰਧ ਮੇਰੇ ਸਿਰ ਚੜ੍ਹਦਾ ਗਿਆ। ਮਾਇਆਵੀ ਐਸ਼-ਪ੍ਰਸਤੀ ਵਿਚ ਮੈਨੂੰ ਦਸਵੰਧ-ਦੇਣ ਦਾ ਖ਼ਿਆਲ ਉੱਕਾ ਹੀ ਵਿਸਰ ਗਿਆ। ਇਹ ਬੜੀ ਭਾਰੀ ਅਵੱਗਿਆ ਹੋ ਗਈ ਹੈ। ਇਸੇ ਅਵੱਗਿਆ ਦੇ ਕਾਰਨ ਇਹ ਅਸਾਧ ਰੋਗ ਮੈਨੂੰ ਲਗਿਆ ਹੈ।"

ਸੁਣ ਕੇ ਸੰਗਤ ਨੇ ਹੁਕਮ ਦਿੱਤਾ ਕਿ ਪਹਿਲਾਂ ਸਾਰਾ ਦਸਵੰਧ ਕੌਡੀ ਕੌਡੀ ਗਿਣ ਕੇ (ਜੋ ਦਮੜੇ ਬਣਦੇ ਸਨ) ਸ੍ਰੀ ਹਜ਼ੂਰ ਸਾਹਿਬ ਨੂੰ ਭੇਜ ਦਿਓ। ਫੇਰ ਤੇਰੇ ਨਮਿਤ ਸ੍ਰੀ ਅਖੰਡਪਾਠ ਅਰੰਭ ਕੀਤਾ ਜਾਵੇਗਾ। ਉਸ ਨੇ ਉਸੇ ਵਕਤ ਹੀ ਦਸਵੰਧ ਦੇ ਰੁਪਏ ਕੱਢ ਕੇ, ਆਪਣੇ ਇਕ ਸੱਕੇ ਭਾਈ ਦੇ ਹੱਥ ਸ੍ਰੀ ਹਜ਼ੂਰ ਸਾਹਿਬ ਭੇਜ ਦਿੱਤੇ। ਫਿਰ ਉਸ ਦੇ ਨਮਿਤ ਸ੍ਰੀ ਅਖੰਡਪਾਠ ਦਾ ਉੱਦਮ ਉਪਕਾਰ ਅਰੰਭ ਹੋਇਆ।

ਸ੍ਰੀ ਬਾਬਾ ਜੀ ਨੇ ਹੁਕਮ ਦਿੱਤਾ ਕਿ ਸਾਰਾ ਅਖੰਡਪਾਠ ਅਤੇ ਅਖੰਡ ਕੀਰਤਨ ਅਰੰਭ ਤੋਂ ਅੰਤ ਤਾਈਂ ਸੁਣਨਾ ਹੋਵੇਗਾ। ਉਸ ਨੇ ਸਾਰੀਆਂ ਗੱਲਾਂ ਕਬੂਲ ਕੀਤੀਆਂ। ਨਾਲੇ ਇਹ ਬੇਨਤੀ ਵੀ ਕੀਤੀ ਕਿ ਮੈਥੋਂ ਬੈਠ ਤੇ ਹੋਣਾ ਨਹੀਂ, ਲੰਮਾ ਪੈ ਕੇ ਸੁਣ ਸਕਾਂਗਾ। ਭੂਮ-ਆਸਣ ਕਰਨ ਦੀ ਆਗਿਆ ਦੇ ਦਿੱਤੀ ਜਾਵੇ। ਸੰਗਤ ਨੇ ਖ਼ੁਸ਼ੀ ਨਾਲ ਆਗਿਆ ਦੇ ਦਿਤੀ। ਬਾਬਾ ਰਾਮ ਸਿੰਘ ਜੀ ਕਹਿਣ ਲੱਗੇ, "ਤਕੜੇ ਹੋਵੋ? ਦੇਖ ਕੀ ਭਾਣਾ ਵਰਤਦਾ ਹੈ!"

ਅੰਮ੍ਰਿਤ ਵੇਲੇ ਹੀ ਚਾਰ ਵਜੇ, ਸ੍ਰੀ ਆਸਾ ਦੀ ਵਾਰ ਦਾ ਕੀਰਤਨ ਅਰੰਭ ਹੋ ਗਿਆ। ਗਿਆਰਾਂ ਵਜੇ ਅਖੰਡ ਕੀਰਤਨ ਦਾ ਭੋਗ ਪਿਆ। ਕੀਰਤਨ ਦੇ ਭੋਗ ਤੇ ਅਖੰਡਪਾਠ ਅਰੰਭ ਕਰਨ ਲਈ ਅਰਦਾਸਾ ਹੋਣ ਲੱਗਾ ਤਾਂ ਉਸਨੂੰ ਚੌਂਹ ਜਣਿਆਂ ਨੇ ਫੜ ਕੇ ਅਰਦਾਸੇ ਵਿਚ ਖੜਾ ਕੀਤਾ। ਤਖਤੇ ਵਾਂਗੂੰ ਆਕੜਿਆ ਹੋਇਆ ਤੇ ਫੜਿਆ ਹੋਇਆ ਖੜਾ ਹੋ ਗਿਆ। ਅਰਦਾਸੇ ਵਿਚ ਐਸੀ ਕਲਾ ਵਰਤੀ ਕਿ ਅਰਦਾਸੇ ਦੀ ਸਮਾਪਤੀ 'ਤੇ ਉਹ ਸਿੱਧਾ ਸਤੋਰ ਡੰਡੌਲ ਬੰਦਨਾ ਵਿਚ ਮੂਧੇ ਮੂੰਹ ਛਪਾਲ ਲੰਮਾ ਪੈ ਗਿਆ। ਪਰ ਆਪ ਹੀ ਉਠ ਕੇ ਬੈਠ ਗਿਆ। ਹੁਕਮ ਲਿਆ ਗਿਆ, ਤੇ ਅਖੰਡਪਾਠ ਆਰੰਭ ਹੋ ਗਿਆ। ਸ੍ਰੀ ਜਪੁਜੀ ਸਾਹਿਬ ਦੇ ਪਾਠ ਦੇ ਭੋਗ 'ਤੇ ਦੇਗ ਵਰਤਾਈ ਗਈ। ਦੇਗ ਕੜਾਹ ਪ੍ਰਸ਼ਾਦਿ ਦੀ ਬਾਬਾ ਰਾਮ ਸਿੰਘ ਜੀ ਨੇ ਆਪਣੀ ਹੱਥੀਂ ਸਜਾਈ ਸੀ ਅਤੇ ਵਰਤਾਈ ਵੀ ਉਹਨਾਂ ਨੇ। ਪੰਜਾਂ ਪਿਆਰਿਆਂ ਨੂੰ ਛਾਂਦਾ ਦੇ ਕੇ, ਪਹਿਲਾਂ ਉਸ ਦੇ ਹੱਥਾਂ 'ਤੇ ਕੜਾਹ ਪ੍ਰਸ਼ਾਦਿ ਦਾ ਗੱਫਾ ਧਰ ਕੇ ਬਾਬਾ ਜੀ ਨੇ ਆਖਿਆ ਕਿ ਇਹ ਪੰਚਾ-ਅੰਮ੍ਰਿਤ ਹੈ, ਔਖਧੀਆਂ ਸਿਰ ਸੱਚੀ ਔਖਧੀ ਹੈ, ਇਸ ਨੂੰ ਛਕੋ। ਛਕਣ ਦੀ ਦੇਰ ਹੀ ਸੀ ਕਿ ਉਸ ਦੇ ਸਰੀਰ ਵਿਚ ਸਾਵਧਾਨਤਾ ਹੋ ਗਈ ਅਤੇ ਕਹਿਣ ਲੱਗਾ ਕਿ ਮੈਨੂੰ ਹੁਣ ਪਕੜੋ ਨਹੀਂ, ਮੈਂ ਆਪ ਬੈਠ ਸਕਦਾ ਹਾਂ। ਸਤਿਗੁਰੂ ਜੀ ਦੀ ਐਸੀ ਅਪਾਰ ਕਿਰਪਾ ਹੋਈ ਕਿ ਅਖੰਡਪਾਠ ਦੇ ਭੋਗ ਉਪਰ ਬਿਲਕੁਲ ਨਵਾਂ ਨਰੋਆ ਹੋ ਗਿਆ ਅਤੇ ਤੁਰਨ ਫਿਰਨ ਲਗ ਪਿਆ। ਲੋਕੀਂ ਦੇਖ ਕੇ ਦੰਗ ਰਹਿ ਗਏ। ਡਾਕਟਰ ਹਕੀਮ ਵੀ ਸੁਣ ਕੇ ਦੰਗ ਹੋ ਗਏ। ਗੱਲ ਕੀ, ਸਾਰੇ ਪਰਵਾਰ ਨੇ ਮਿਲ

ਕੇ ਅੰਮ੍ਰਿਤ ਛਕਿਆ :

**ਦੀਨ ਦਇਆਲ ਭਰੋਸੇ ਤੇਰੇ ॥**
**ਸਭੁ ਪਰਵਾਰੁ ਚੜਾਇਆ ਬੇੜੇ ॥**

ਇਸ ਸ਼ਬਦ ਦਾ ਕੀਰਤਨ ਉਹਨਾਂ ਸਾਰਿਆਂ ਨੇ ਮਿਲ ਕੇ ਕੀਤਾ। ਇਸ ਖ਼ੁਸ਼ੀ ਵਿਚ ਉਸ ਨੇ ਲੰਗਰ ਚਲਾਏ ਅਤੇ ਰਾਜ਼ੀ ਬਾਜ਼ੀ ਹੋ, ਮੁੜ ਟਾਪੂਆਂ ਨੂੰ ਚਲਾ ਗਿਆ। ਤੇ ਬਾਬਾ ਰਾਮ ਸਿੰਘ ਜੀ ਦੀ, ਖ਼ਾਸ ਕਰ ਸਾਰੇ ਜਥੇ ਦੀ ਆਮ ਤੌਰ 'ਤੇ ਧੰਨ ਧੰਨ ਹੋਣ ਲਗ ਪਈ। ਬਾਬਾ ਜੀ ਨੇ ਸਲਾਹ ਦਿੱਤੀ ਕਿ ਚਲੋ ਅਸੀਂ ਇਥੋਂ ਹੁਣ ਚੱਲੀਏ। ਇਹ ਧੰਨ ਧੰਨ ਕੰਨੀਂ ਨਹੀਂ ਸੁਣਨੀ। ਇਹ ਇਕ ਵੰਨਗੀ ਹੈ, ਉਹਨਾਂ ਦੇ ਉਦਾਰ-ਚਿਤ ਦੀ ਤੇ ਉਸਤਤ ਨਿੰਦਾ ਤੋਂ ਅਲੇਪ ਰਹਿਣ ਦੇ ਜੀਵਨ ਦੀ।

(*ਰੰਗਲੇ ਸੱਜਣ* ਪੁਸਤਕ ਵਿਚੋਂ ਧੰਨਵਾਦ ਸਹਿਤ)

# ਪ੍ਰੇਤ ਉਧਾਰ

ਪ੍ਰਸਿੱਧ ਅਖੰਡਪਾਠੀ ਅਤੇ ਕੀਰਤਨੀ ਜਥੇ ਦੀ ਪੈਦਲ ਯਾਤਰਾ ਸਮੂਹ ਗੁਰਦੁਆਰਿਆਂ ਦੀ ਕਰਨ ਦਾ ਦੌਰ ਦੌਰਾ ਅਰੰਭ ਹੋ ਗਿਆ। ਦ੍ਰਿੜ੍ਹ ਸੰਕਲਪ ਜਥੇ ਦਾ ਇਹ ਹੋ ਗਿਆ ਕਿ ਜਿਨ੍ਹੀਂ ਰਾਹੀਂ ਸ੍ਰੀ ਦਸਮੇਸ਼ ਜੀ ਵਿਚਰਦੇ ਸ੍ਰੀ ਹਜ਼ੂਰ ਸਾਹਿਬ ਪਧਾਰੇ ਹਨ ਓਹਨੀਂ ਰਾਹੀਂ ਅਤੇ ਉਹਨੀਂ ਹੀ ਮੰਜ਼ਲੀਂ ਮੁਕਾਮੀਂ ਤੁਰਿ ਤੁਰਿ (ਚਲਿ ਚਲਿ) ਤੇ ਠਹਿਰ ਠਹਿਰ ਕੇ ਹੀ ਸਾਰਾ ਜਥਾ ਪੈਦਲ ਅਨੰਦ ਮਾਣਦਾ ਜਾਵੇ। ਯਾਤਰਾ ਕਰਦੇ ਕਰਦੇ ਰਾਹ ਵਿਚ ਇਕ ਪੁਰਾਣਾ ਕਸਬਾ ਆ ਗਿਆ। ਉਪਰੋਂ ਰਾਤ ਪੈਣ ਵਾਲੀ ਹੋ ਗਈ ਸੀ। ਰਹਿਰਾਸ ਦੇ ਪਾਠ ਦਾ ਸਮਾਂ ਭੀ ਹੋ ਗਿਆ। ਜਥੇ ਨੇ ਇਸੇ ਕਸਬੇ ਦੇ ਕਸਬਾਰੀਆਂ ਲੋਕਾਂ ਪਾਸੋਂ ਜੋ (ਸਾਰੇ ਆਨ-ਮਤੀ ਸਨ) ਠਹਿਰ-ਕਿਆਮ ਲਈ ਕੋਈ ਮਕਾਮ-ਅਸਥਾਨ-ਮਕਾਨ ਪੁਛਿਆ। ਉਹਨਾਂ ਨੇ ਮਿਥ ਕੇ ਸ਼ਰਾਰਤ ਨਾਲ ਉਹ ਮਕਾਨ ਦਸਿਆ ਜਿਥੇ ਕਦੇ ਕੋਈ ਮੁਸਾਫ਼ਰ ਯਾ ਕਿਰਾਏਦਾਰ ਇਕ ਰਾਤ ਭੀ ਨਹੀਂ ਸੀ ਕਟ ਸਕਦਾ। ਇਸ ਪੱਕੇ ਮਕਾਨ ਵਿਖੇ ਕੋਈ ਆਸੇਬ ਹੋਂਦਨੀ (ਪ੍ਰੇਤ ਦਾ ਹੋਣਾ) ਮਸ਼ਹੂਰ ਸੀ, ਜਿਥੇ ਵਾਸਾ ਕਰਨ ਨਾਲ ਕਈ ਜਾਨਾਂ ਭੀ ਜੋਖੋਂ ਵਿਚ ਪੈ ਚੁਕੀਆਂ ਸਨ। ਸ਼ਰਾਰਤੀਆਂ ਨੇ ਜਾਣ ਬੁਝ ਕੇ ਅਤੇ ਗਿਣ ਮਿਥ ਕੇ ਜਥੇ ਨੂੰ ਓਸ ਮਕਾਨ ਵਿਚ ਹੀ ਉਤਾਰਾ ਦੇ ਦਿਤਾ। ਮਕਾਨ ਬੜਾ ਵਧੀਆ ਅਤੇ ਪੱਕਾ ਬਣਿਆ ਹੋਇਆ ਸੀ। ਪਰ ਬੜੇ ਪੁਰਾਣੇ ਵੇਲਿਆਂ ਦਾ ਬਣਿਆ ਪ੍ਰਤੀਤ ਹੁੰਦਾ ਸੀ। ਅਨੇਕਾਂ ਰਿਹਾਇਸ਼ੀ ਕਮਰੇ ਉਸ ਵਿਚ ਸਨ, ਪਰ ਐਸਾ ਪ੍ਰਤੀਤ ਹੁੰਦਾ ਸੀ ਕਿ ਕਦੇ ਰਿਹਾਇਸ਼ ਉਸ ਵਿਚ ਕਿਸੇ ਦੀ ਹੋਈ ਹੀ ਨਹੀਂ। ਬੜਾ ਕੁਸੁਥਰਾ ਪਿਆ ਸੀ। ਜਥੇ ਨੇ ਰੈਣ-ਬਸੇਰਾ ਜ਼ਰੂਰ ਕਰਨਾ ਸੀ। ਤੀਹ ਪੈਂਤੀ ਸਿੰਘਾਂ ਦਾ ਜੱਥਾ, ਹਥੋ ਹਥੀ ਸਿੰਘਾਂ ਨੇ ਰੈਣ-ਬਸੇਰੇ ਜੋਗੀ ਜਗ੍ਹਾ ਦੀ ਸਫ਼ਾਈ ਕਰ ਲਈ। ਇਕ ਕਮਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਿਵਾਸ ਭੀ ਦੇ ਦਿਤਾ। ਖੂਬ ਸਫ਼ਾਈ ਵਿਛਾਈ ਕਰ ਕੇ ਸ੍ਰੀ ਗੁਰਦੇਵ ਜੀ ਬਿਰਾਜਮਾਨ ਕਰਾ ਦਿਤੇ। ਅਤੇ ਉਸੇ ਕਮਰੇ ਵਿਚ ਜਥੇ ਦੇ ਅਧਮ ਸੇਵਕ (ਜਥੇਦਾਰ ਸਿੰਘ ਜੀ) ਨੇ ਭੀ ਭੂਮ-ਆਸਨ ਬਿਸਤਰਾ ਕਰ ਲਿਆ। ਸੋਦਰੁ ਦਾ ਦੀਵਾਨ ਭੀ ਸ੍ਰੀ ਗੁਰੂ ਮਹਾਰਾਜ ਦੇ ਤਾਬੇ ਉਸੇ ਕਮਰੇ ਵਿਚ ਹੀ ਸਜਿਆ। ਕੀਰਤਨ ਭਜਨ ਭੀ ਖ਼ੂਬ ਖ਼ੁਰਾਕ ਹੈ।

ਫੇਰ ਆਪੋ ਆਪਣੇ ਕਮਰਿਆਂ ਵਿਚ ਸਾਰੇ ਸਿੰਘ ਜਾ ਬਿਰਾਜੇ। ਜਥੇਦਾਰ ਸਿੰਘ ਹੀ ਸਵਾ ਲਖ ਨਾਲ ਗੁਰੂ ਸਾਹਿਬ ਵਾਲੇ ਕਮਰੇ ਵਿਚ ਰਹਿ ਗਏ। ਸਿਆਲੇ ਦੀ ਰੁਤਿ ਸੀ। ਬੂਹਾ ਭੇੜ ਕੇ ਦਰਵਾਜ਼ੇ ਮਾਰ ਕੇ ਹੀ ਸਵਣਾ ਬਣਦਾ ਸੀ। ਇਕਾਂਤ-ਵਾਸੀ ਜਥੇਦਾਰ ਸਿੰਘ ਨੇ ਭਜਨ-ਏਕਾਂਤ ਦਾ ਅਨੰਦ ਲੈਣ ਲਈ ਅੰਦਰੋਂ ਬੂਹਾ ਮਾਰ ਲਿਆ। ਅਤੇ ਕੀਰਤਨ ਸੋਹਿਲਾ ਪੜ੍ਹ ਕੇ ਅਭਿਆਸ-ਅਨੰਦ ਵਿਚ ਜੁਟ ਗਏ।

ਰਾਤ ਤਕੜੀ ਬੀਤ ਚੁੱਕੀ ਸੀ। ਹੋਰ ਸਾਰੇ ਥਾਉਂ ਥਾਈਂ ਸੌਂ ਚੁੱਕੇ ਸਨ। ਕੇਵਲ ਭੂਮ-ਆਸਨੀ ਗੁਰੂ-ਤਾਬਿਆ ਨਿਵਾਸਨੀ ਜਥੇਦਾਰ ਸਿੰਘ ਹੀ ਜਾਗ ਰਹੇ ਸਨ। ਸੁਤੇ ਜਾਗਨੀ, ਸਿਮਰਨ ਸੁਜਾਗਨੀ ਵਿਚ ਸੁਰਤ ਇਸਥਿਤਨੀਏ ਹੋ ਰਹੇ ਸਨ ਕਿ ਯਕਾ-ਯਕ ਤੇ ਖਟਾ-ਖਟ ਹੀ ਠੋਕਰਾਂ ਪੈਣ ਲਗ ਪਈਆਂ। ਸਿੰਘ ਸੁਜਾਨ ਨੇ ਉਠ ਕੇ ਦਰਵਾਜ਼ਾ ਖੋਲ੍ਹਿਆ, ਕੀ ਦੇਖਦੇ ਹਨ, ਬੂਹਿਓਂ ਬਾਹਰ ਚੰਦ ਦੀ ਚਾਨਣੀ ਵਿਚ ਇਕ ਬੜੀ ਹੀ ਬਿਕਰਾਲ ਰੂਪ, ਬੜੀ ਭਿਆਨਕ ਸ਼ਕਲ ਖੜੀ ਹੈ, ਜੋ ਸਿਰ ਤੋਂ ਪੈਰਾਂ ਤਾਈਂ ਲਰਜ਼ਾਉਂਦੀ ਹੋਈ ਥਰ ਥਰ ਕੰਬ ਰਹੀ ਹੈ। ਅਭਿਆਸ-ਮੁਜੱਸਮੀ ਨਾਮ ਰਸੀਏ ਸਿੰਘ ਨੇ ਰੰਚਕ ਭੀ ਖ਼ੌਫ਼ ਨਹੀਂ ਖਾਧਾ ਅਤੇ ਉਸ ਨੂੰ ਵੰਗਾਰ ਕੇ ਪੁਛਿਆ ਕਿ ਤੂੰ ਕੌਣ ਹੈਂ ? ਬੜੀ ਝੀਣੀ ਰੁਦਨ ਬੈਣੀ ਅਵਾਜ਼ ਵਿਚ ਉਸ ਬਿਕਰਾਲ ਰੂਪ ਵਲੋਂ ਉੱਤਰ ਆਇਆ ਕਿ ਮੈਂ ਇਸ ਮਕਾਨ ਦਾ ਮਾਲਕ ਹਾਂ। ਸਦੀਆਂ ਹੋਈਆਂ ਮੈਨੂੰ ਮਰ ਚੁੱਕੇ ਨੂੰ। ਮੇਰੇ ਅਭਾਗ ਕਿ ਇਸ ਪੱਕੇ ਮਕਾਨ ਦੀ ਪੱਕ ਮੁਹੱਬਤੀ, ਕਚ-ਕੁਫੇੜੀ, ਮੋਹ-ਮਮਤੇਰੀ ਨੇ ਮੈਨੂੰ ਪ੍ਰੇਤ ਦੀ ਜੂਨ ਵਿਚ ਪੁਆਇਆ। ਜਿਸ ਵਿਚ ਮੈਂ ਚਿਰੰਕਾਲ ਤੋਂ ਦੁਖ ਭੋਗ ਰਿਹਾ ਹਾਂ, ਜੋ ਮੈਥੋਂ ਦੱਸੇ ਨਹੀਂ ਜਾਂਦੇ। ਇਸ ਮਕਾਨ ਦੀ ਚਾਰ-ਦੀਵਾਰੀ ਵਿਚ ਕੈਦ ਹਾਂ ਅਤੇ ਪੁੱਜ ਕੇ ਦੁਖੀ ਹੋ ਰਿਹਾ ਹਾਂ। ਅਨੇਕਾਂ ਨੂੰ ਦੁਖ ਦਿਤੇ। ਇਸ ਮਕਾਨ ਵਿਚ ਆਇਆਂ ਅਨੇਕਾਂ ਦੀ ਮੈਂ ਰਤ ਚੂਸੀ। ਸਗੋਂ ਹੋਰ ਭੀ ਦੁਖੀਆ ਹੋਇਆ। ਹੁਣ ਮੇਰੇ ਭਾਗਾਂ ਨੂੰ ਗੁਰੂ ਕੇ ਲਾਡਲੇ ਜਥੇ ਨੇ ਏਥੇ (ਇਸ ਮਕਾਨ ਵਿਚ) ਆਣ ਉਤਾਰਾ ਕੀਤਾ ਹੈ। ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭੀ ਪਵਿੱਤਰ ਚਰਨ ਪਏ ਹਨ। ਇਸ ਲਈ ਮੈਂ ਹੁਣ ਇਹ ਬੇਨਤੀ ਘਿਗਿਆ ਕੇ ਕਰਨ ਆਇਆ ਹਾਂ ਆਪ ਦੀ ਸੇਵਾ ਵਿਖੇ ਕਿ ਆਪ ਗੁਰੂ ਦੇ ਪਰਉਪਕਾਰੀ ਸਿੰਘ ਹੋ, ਮੇਰੀ ਕਲਿਆਣ ਕਰੋ। ਇਸ ਪ੍ਰੇਤ ਜੂਨੀ ਤੋਂ ਮੈਨੂੰ ਛੁਡਾਓ। ਕਲਜੁਗ ਵਿਚ ਹੋਰ ਕੋਈ ਸਾਧਨ ਨਹੀਂ ਇਸ ਤੋਂ ਛੁਟਕਾਰੇ ਦਾ। ਸੋ ਦਇਆ ਮਇਆ ਕਰੋ। ਮੇਰੀ ਸਦਗਤੀ ਨਮਿਤ ਏਸ ਮਕਾਨ ਵਿਚ ਇਕ ਅਖੰਡਪਾਠ ਕਰ ਦੇਵੋ ਅਤੇ ਦੇਗਾਂ ਬਣਾ ਕੇ ਯੱਗ ਭੀ ਰਚ ਦੇਵੋ। ਮੈਨੂੰ ਯਕੀਨ ਹੈ ਕਿ ਮੇਰਾ ਇਸ ਜੂਨੀ ਤੋਂ ਸਦਾ ਲਈ ਛੁਟਕਾਰਾ ਹੋ ਜਾਵੇਗਾ ਅਤੇ ਮੇਰੀ ਕਲਿਆਣ ਹੋ ਜਾਵੇਗੀ।

ਦਇਆਵਾਨ ਸਿੰਘ ਜੀ ਨੂੰ ਬੜਾ ਹੀ ਤਰਸ ਆਇਆ ਉਸ ਦੀ ਹਾਲਤ ਉਤੇ।

